

ਵਰਿਆਮ
ਜੂਨ-੨੦੧੬
੪੧ਵਾਂ ਸਾਲ
ਮਨ ਮੇਰੇ ਤਿਨ ਕੀ ਓਟ ਲੇਹਿ ॥
ਮਨੁ ਤਨੁ ਅਪਨਾ ਤਿਨ ਜਨ ਦੇਹਿ ॥
ਗੁਰੂ ਅਰਜਨ ਦੇਵ ਜੀ
25/-
Namdhari Elibrary
NamdhariElibrary@gmail.com

# ਵਰਿਆਮ

ਜੂਨ - ੨੦੧੬
ਜਿਲਦ-੪੧
ਅੰਕ- ੮

ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'
ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ
ਮੋਬ.- 98143-18720

ਮੈਨੇਜਰ : ਡਾ. ਰਜਵੰਤ ਕੌਰ
ਮੋਬਾਇਲ : 98786-16996

| ਦਫਤਰ ਦਾ ਪਤਾ: | Office Address : |
| --- | --- |
| ਮਾਸਿਕ ਵਰਿਆਮ | Monthly WARIAM |
| ਲਾਡੋਵਾਲੀ ਰੋਡ | |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, Jalandhar-144001 |
| ਫੋਨ-:੦੧੮੧- ੨੨੨੨੫੪੩ | Ph. :0181-2222543 (O) |
| ਘਰ : ੦੧੮੧-੨੪੫੬੨੮੯ | 0181-2456289 (R) |

## ਵਰਿਆਮ ਦੇ ਦਰ

| ਇਹ ਅੰਕ | ੨੫-੦੦ |
| --- | --- |
| ਸਲਾਨਾ ਚੰਦਾ | ੨੫੦-੦੦ |
| ਪੰਜ ਸਾਲ ਲਈ | ੧੦੦੦-੦੦ |
| ਜੀਵਨ ਮੈਂਬਰ | ੨੫੦੦-੦੦ |
| ਵਿਦੇਸ਼ ਲਈ | ੩੦ ਪੌਂਡ ਜਾਂ ੪੦ ਡਾਲਰ ਅਮਰੀਕੀ |
| ਹਵਾਈ ਡਾਕ ਰਾਹੀਂ | (ਸਾਲਾਨਾ) |

ਚੈਕ ਡਰਾਫਟ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ



**WARIAM** Current A/C No.
071300 5500 288 342
RTGS/NEFT IFS CODE : PUNB0071300
Punjab National Bank Central Town Jal. City

ਈ-ਮੇਲ ਪਤਾ :
jagdishsinghwariam@gmail.com
drrajwant@gmail.com

ਸੰਪਾਦਕੀ

# ਖੈਰ ਪੰਜਾਬੀ ਦੀ ਮੰਗਦਾ ਹਾਂ

ਪੰਜਾਬੀ ਦਾ ਦਰਦ ਰੱਖਣ ਵਾਲੇ ਸਦਾ ਹੀ ਚਾਹੁੰਦੇ ਰਹੇ ਹਨ ਕਿ ਪੰਜਾਬੀ ਅੱਗੇ ਵਧੇ, ਤਰੱਕੀ ਕਰੇ। ਪੰਜਾਬੀ ਦੇ ਸਾਹਿਤਕਾਰ ਤਾਂ ਸ਼ੇਖ ਫ਼ਰੀਦ ਦੇ ਸਮੇਂ ਤੋਂ ਲੈ ਕੇ ਆਪਣੀਆਂ ਵਡਮੁੱਲੀਆਂ ਰਚਨਾਵਾਂ ਰਾਹੀਂ ਪੰਜਾਬੀ ਭਾਸ਼ਾ ਦਾ ਖਜ਼ਾਨਾ ਭਰਦੇ ਰਹੇ ਹਨ। ਭਾਵੇਂ ਮੱਧਕਾਲ ਦੀ ਗੱਲ ਕਰੀਏ ਜਾਂ ਆਧੁਨਿਕ ਸਮੇਂ ਦੀ, ਸਾਹਿਤਕਾਰ ਅੰਦਰੋਂ ਭਿੱਜਕੇ ਲਿਖਦੇ ਰਹੇ ਹਨ। ਉਹ ਸੂਫ਼ੀ ਸਾਹਿਤ ਹੋ ਸਕਦਾ ਹੈ, ਗੁਰਮਤ ਸਾਹਿਤ ਹੋ ਸਕਦਾ ਹੈ, ਵਾਰ ਸਾਹਿਤ ਹੋ ਸਕਦਾ ਹੋ ਸਕਦਾ ਹੈ ਜਾਂ ਕਿੱਸਾ ਸਾਹਿਤ। ਆਧੁਨਿਕ ਸਮੇਂ ਵਿੱਚ ਤਾਂ ਕਵਿਤਾ ਦੇ ਨਾਲ-ਨਾਲ ਵਾਰਤਕ ਗਲਬ ਸਾਹਿਤ ਅਤੇ ਨਾਟਕ ਦੀਆਂ ਵੱਖ-ਵੱਖ ਵਿਧਾਵਾਂ ਵੀ ਪੰਜਾਬੀ ਨੂੰ ਅਮੀਰ ਕਰ ਰਹੀਆਂ ਹਨ। ਸਾਰੇ ਪੰਜਾਬੀ ਦੀ ਹੀ ਖ਼ੈਰ ਮੰਗਦੇ ਹਨ।

ਪੰਜਾਬੀ ਬੇਸ਼ੱਕ ਪੰਜਾਬ ਦੇ ਲੋਕਾਂ ਦੀ ਬੋਲੀ ਰਹੀ ਹੈ ਤੇ ਅੱਜ ਵੀ ਹੈ। ਪੰਜਾਬ ਦੀ ਵੰਡ ਤੋਂ ਬਾਅਦ ਭਾਰਤੀ ਪੰਜਾਬ ਵਿੱਚ ਤਾਂ ਹੋਰ ਵੰਡ ਵੀ ਭਾਸ਼ਾ ਦੇ ਅਧਾਰ ਤੇ ਹੋਈ। ਇਹ ਵੱਖਰੀ ਗੱਲ ਹੈ ਕਿ ਸੂਝਵਾਨ ਬੁੱਧੀਜੀਵੀ ਲੋਕ ਇਸਨੂੰ ਰਾਜਨੀਤਿਕ ਵੰਡ ਹੋਣ, ਕਰਕੇ ਰਾਜਨੀਤਿਕ ਰੰਗ ਵਿੱਚ ਰੰਗੀ ਹੋਈ ਸਮਝਦੇ ਹਨ। ਪੰਜਾਬੀ ਸੂਬਾ ਬਣਨ ਸਮੇਂ ਸਾਰੇ ਪੰਜਾਬੀਆਂ ਨੇ ਬੇਬਾਕੀ ਨਾਲ ਆਪਣੀ ਮਾਂ ਬੋਲੀ ਪੰਜਾਬੀ ਨਹੀਂ ਲਿਖਾਈ ਸਗੋਂ ਧਾਰਮਿਕ ਤੇ ਰਾਜਨੀਤਿਕ ਪ੍ਰਭਾਵ ਹੇਠ ਉਹਨਾਂ ਆਪਣੀ ਮਾਂ ਬੋਲੀ ਤੋਂ ਮੂੰਹ ਮੋੜਿਆ।

ਜਿਹੜਾ ਪੰਜਾਬ ਬਣਿਆ ਵੀ ਇਸ ਵਿੱਚ ਵੀ ਪੰਜਾਬੀ ਲਈ ਨਿਆਂ ਮੰਗਣ ਵਾਸਤੇ ਲੇਖਕਾਂ, ਬੁਧੀਜੀਵੀਆਂ, ਵਿਦਵਾਨਾਂ ਨੂੰ, ਲੋਕਾਂ ਨੂੰ ਹੀ ਨਹੀਂ ਸਰਕਾਰਾਂ ਨੂੰ ਵੀ ਜਗਾਉਣ ਲਈ ਧਰਨੇ ਦੇਣੇ ਪੈਂਦੇ ਹਨ। ਜਲਸੇ ਕਰਨੇ ਪੈਂਦੇ ਹਨ। ਜਲੂਸ ਕੱਢਣੇ ਪੈਂਦੇ ਹਨ।

ਸਰਕਾਰਾਂ ਦੀ ਗੱਲ ਤਾਂ ਵੱਖਰੀ ਹੈ। ਆਮ ਪੰਜਾਬੀ ਵੀ ਪੰਜਾਬੀ ਦੀ ਖ਼ੈਰ ਮੰਗਦਾ ਹੈ, ਇਸ ਤੇ ਵੀ ਕਈ ਵਾਰ ਸੁਆਲੀਆ ਚਿੰਨ੍ਹ ਲਗ ਜਾਂਦਾ ਹੈ।

ਅਸੀਂ ਸਮਝਦੇ ਹਾਂ ਪੰਜਾਬ ਪਿੰਡਾਂ ਵਿੱਚ ਵਸਦਾ ਹੈ। 13000 ਤੋਂ ਵੱਧ ਪੰਚਾਇਤਾਂ ਹੋਣਗੀਆਂ ਹੀ। ਇਹਨਾਂ ਪੰਚਾਇਤਾਂ ਵਿੱਚ ਆਮ ਲੋਗ ਹਨ ਜਿਹੜੇ ਆਪਣੀ ਮਾਂ ਬੋਲੀ ਪੰਜਾਬੀ ਵਿੱਚ ਸਹਿਜੇ ਹੀ ਗੱਲ ਕਰਦੇ ਹਨ। ਕਿਸੇ ਲੋਕ ਵਿਖਾਲੇ ਲਈ ਨਹੀਂ। ਇਹਨਾਂ ਲੋਕਾਂ ਵਿੱਚੋਂ ਹੀ ਪਿੰਡਾਂ ਦੇ ਪੰਚ ਸਰਪੰਚ ਚੁਣੇ ਜਾਂਦੇ ਹਨ। ਉਹ ਪੰਚ-ਸਰਪੰਚ, ਅੱਜ ਤਾਂ ਕਹਿ ਸਕਦੇ ਹਾਂ ਕਿ ਕੋਰੇ ਅਨਪੜ੍ਹ ਵੀ ਨਹੀਂ ਹੋਣਗੇ, ਸਗੋਂ ਪੜ੍ਹੇ-ਲਿਖੇ ਹੋਣਗੇ। ਉਹ ਆਪਣੇ ਪਿੰਡ ਦੀ ਤਰੱਕੀ ਲਈ ਕਈ ਜੁਗਤਾਂ ਸੋਚਦੇ ਹੋਣਗੇ ਅਤੇ ਸਰਕਾਰ ਕੋਲੋਂ ਕਈ ਤਰ੍ਹਾਂ ਦੀਆਂ ਗ੍ਰਾਂਟਾਂ ਲੈਂਦੇ ਹੋਣਗੇ। ਇਹ ਜਾਣਕੇ ਨਿਰਾਸ਼ਾ ਹੀ ਹੱਥ ਲੱਗੇਗੀ ਕਿ ਉਹਨਾ ਨੇ ਆਪਣੇ ਪਿੰਡਾਂ ਵਿੱਚ ਲਾਇਬ੍ਰੇਰੀਆਂ ਬਾਰੇ ਸੋਚਣ ਦੀ ਗਲ ਨੂੰ ਦਰ-ਕਿਨਾਰ ਕਰ ਦਿੱਤਾ। ਪਿਛਲੇ ਦਿਨੀ ਕਿਸੇ ਸਮਾਜਿਕ ਕਾਰਕੁੰਨ ਨੇ ਸੂਚਨਾ ਅਧਿਕਾਰ ਐਕਟ ਤਹਿਤ ਜਾਣਕਾਰੀ ਪ੍ਰਾਪਤ ਕਰਨੀ ਚਾਹੀ ਕਿ ਪੇਂਡੂ ਵਿਕਾਸ ਤੇ ਪੰਚਾਇਤ ਵਿਭਾਗ ਨੇ ਪਿਛਲੇ ਸਾਲਾਂ ਵਿੱਚ ਪਿੰਡਾਂ ਵਿੱਚ ਲਾਇਬ੍ਰੇਰੀ ਦੀ ਸਥਾਪਨਾ ਲਈ ਜਾਂ ਤਰੱਕੀ ਲਈ ਕੋਈ ਗ੍ਰਾਂਟ ਮੰਗੀ ਤਾਂ ਉਹਨਾਂ ਸਾਮਨੇ ਇਹ ਜਵਾਬ ਆਇਆ ਕਿ ਪੇਂਡੂ ਵਿਕਾਸ ਤੇ ਪੰਚਾਇਤ ਵਿਭਾਗ ਨੂੰ ਆਪੋ-ਆਪਣੇ ਪਿੰਡ ਦੇ ਵਿਕਾਸ ਕਾਰਜਾਂ ਲਈ ਭੇਜੇ ਗਏ ਮਤਿਆਂ ਵਿੱਚ ਕਿਸੇ ਇੱਕ ਨੇ ਵੀ ਲਾਇਬ੍ਰੇਰੀ ਲਈ ਗ੍ਰਾਂਟ ਦੀ

ਮੰਗ ਨਹੀਂ ਕੀਤੀ। ਇਹ ਜਾਣਕਾਰੀ ਇੱਕ-ਦੋ ਸਾਲਾਂ ਦੀ ਨਹੀਂ ਸੱਤ ਸਾਲਾਂ ਦੀ ਸਾਹਮਣੇ ਆਈ ਹੈ 2008-2015 ਤੱਕ।

ਜੇ ਲਾਇਬ੍ਰੇਰੀ ਲਈ ਗ੍ਰਾਂਟ ਹੀ ਪਿੰਡਾਂ ਨੇ ਨਹੀਂ ਮੰਗੀ ਤਾਂ ਉਹਨਾਂ ਨੂੰ ਲਾਇਬ੍ਰੇਰੀ ਦੀ ਕਿੰਨੀ ਕੁ ਲੋੜ ਮਹਿਸੂਸ ਹੋਈ ਹੋਵੇਗੀ। ਉਹ ਆਪਣੇ ਪਿੰਡ ਦੇ ਲੋਕਾਂ ਨੂੰ ਨਿੱਤ ਰਚੇ ਜਾਂਦੇ ਅਮੀਰ ਸਾਹਿਤ ਨਾਲ ਕਿੰਨਾ ਕੁ ਜੋੜਦੇ ਹੋਣਗੇ। ਪਿੰਡਾਂ ਵਿੱਚ ਅਖ਼ਬਾਰਾਂ ਤੇ ਰਸਾਲੇ ਵੀ ਕਿਸੇ ਸਾਂਝੀ ਥਾਂ ਨਹੀਂ ਆਉਂਦੇ ਹੋਣਗੇ।

ਕੁੱਝ ਪਿੰਡਾਂ ਵਿੱਚ ਸਾਹਿਤ ਸਭਾਵਾਂ ਵੀ ਹੋਣਗੀਆਂ, ਸੱਥਾਂ ਵੀ ਹੋਣਗੀਆਂ, ਸਨਮਾਨਿਤ ਸਾਹਿਤਕਾਰ ਵੀ ਵੱਸਦੇ ਹੋਣਗੇ ਪਰ ਉਹਨਾਂ ਦੇ ਆਪਣੇ ਪਿੰਡ ਵਿੱਚ ਤਾਂ ਦੀਵੇ ਥੱਲੇ ਹਨੇਰਾ ਹੈ। ਸ਼ਾਇਦ ਉਨਾਂ ਤੋਂ ਵੀ ਪੰਚਾਇਤਾਂ ਪ੍ਰੇਰਨਾ ਨਹੀਂ ਲੈਂਦੀਆ।

ਲਾਇਬ੍ਰੇਰੀਆਂ ਇੱਕ ਪਾਸੇ ਪੜ੍ਹਨ ਪੜ੍ਹਾਉਣ ਲਈ, ਬੈਠਣ ਦੀ ਸਾਂਝੀ ਥਾਂ ਹੈ। ਕੋਈ ਸਿਆਣੀ ਪੰਚਾਇਤ ਇਸ ਨੂੰ ਵਧੀਆ ਤਰੀਕੇ ਨਾਲ ਤਿਆਰ ਕਰਕੇ ਪਿੰਡ ਦੇ ਬਜ਼ੁਰਗਾਂ, ਨੌਜਵਾਨਾਂ, ਬੱਚਿਆਂ, ਇਸਤਰੀ, ਪੁਰਸ਼ਾਂ ਲਈ ਖਿੱਚ ਦਾ ਕੇਂਦਰ ਬਣ ਸਕਦੀ ਹੈ। ਚੰਗੀਆਂ ਅਮੀਰ ਲਾਇਬ੍ਰੇਰੀਆਂ ਵਿੱਚ ਵੱਖ-ਵੱਖ ਭਾਸ਼ਾਵਾਂ ਦਾ ਅਮੀਰ ਸਾਹਿਤ ਹੀ ਨਹੀਂ ਹੁੰਦਾ, ਡੀ.ਵੀ.ਡੀ ਅਤੇ ਸੀ. ਡੀਜ਼ ਵੀ ਹੁੰਦੀਆਂ ਹਨ। ਬੱਚਿਆਂ ਲਈ ਪਿਆਰੀਆਂ ਪਿਆਰੀਆਂ ਰੰਗੀਨ ਪੁਸਤਕਾਂ ਵੀ ਹੁੰਦੀਆਂ ਹਨ। ਅਖ਼ਬਾਰ ਰਸਾਲੇ ਵੀ ਹੁੰਦੇ ਹਨ। ਇਸ ਨਾਲ ਸਾਹਿਤਕਾਰਾਂ ਨੂੰ ਸਿਰਜਨਾ ਲਈ ਉਤਸ਼ਾਹ ਮਿਲਦਾ ਹੈ ਅਤੇ ਪ੍ਰਕਾਸ਼ਕਾਂ ਨੂੰ ਉਹਨਾਂ ਦੀਆਂ ਕਿਤਾਬਾਂ ਲਾਇਬ੍ਰੇਰੀਆਂ ਤੱਕ ਪਹੁੰਚਾਉਣ ਦਾ ਕੰਮ। ਭਲਾ ਸੋਚੀਏ 13000 ਪਿੰਡਾਂ ਵਿਚ ਸਥਾਪਤ ਹੋਈਆਂ ਲਾਈਬ੍ਰੇਰੀਆਂ ਲੋਕ ਮਨਾਂ ਵਿੱਚ ਕਿਤਨਾ ਸਾਰਥਕ ਪ੍ਰਭਾਵ ਪਾ ਸਕਦੀਆਂ ਹਨ। ਉਹਨਾਂ ਦਾ ਧਿਆਨ ਨਸ਼ਿਆਂ-ਪੱਤਿਆਂ ਵਲੋਂ ਹਟਾ ਕੇ ਉਸਾਰੂ ਸਾਹਿਤ ਪੜਨ ਵੱਲ ਦਵਾ ਸਕਦੀਆਂ ਹਨ। ਪੰਜਾਬ ਦੇ ਪਿੰਡਾਂ ਵਿੱਚ ਕੁਦਰਤੀ ਹੈ ਬਹੁਤ ਪੰਜਾਬੀ ਸਾਹਿਤ ਹੀ ਪੜ੍ਹਨਾ ਲੋਕ ਪਸੰਦ ਕਰਨਗੇ। ਸਰਕਾਰਾਂ ਨੇ ਕਿੱਥੇ-ਕਿੱਥੇ ਪੈਸਾ ਖਰਚਨਾ ਹੈ ਉਹਨਾਂ ਨੂੰ ਪਤਾ ਹੈ ਪਰ ਜੇ ਅਸੀਂ ਲਾਇਬ੍ਰੇਰੀਆਂ ਵਾਸਤੇ ਗ੍ਰਾਂਟ ਹੀ ਨਾ ਮੰਗਾਂਗੇ ਤਾਂ ਗਲਤੀ ਤਾਂ ਸਾਡੀ ਹੀ ਕੱਢੀ ਜਾਇਗੀ। ਸਾਡੇ ਭਾਸ਼ਾ ਵਿਭਾਗ ਦੀਆਂ ਕਿਤਾਬਾਂ ਲੋਕਾਂ ਤਕ ਨਹੀਂ ਪਹੁੰਚ ਸਕਣਗੀਆਂ। ਦਿੱਲੀ ਵਿੱਚ ਸਾਹਿਤਕਾਰ ਅਜੀਤ ਕੌਰ ਨੇ ਕਿਹਾ ਸੀ ਕਿ ਪੰਜਾਬ ਦੀਆਂ ਲਾਇਬ੍ਰੇਰੀਆਂ ਪੰਜਾਬੀ ਦੀਆਂ ਕਿਤਾਬਾਂ ਮੰਗਵਾਉਣ। ਦਿੱਲੀ ਦੀ ਪੰਜਾਬੀ ਸਾਹਿਤ ਸਭਾ ਪੰਜਾਬ ਦੀਆਂ 200 ਲਾਇਬ੍ਰੇਰੀਆਂ ਨੂੰ ਮੁਫ਼ਤ ਕਿਤਾਬਾਂ ਭੇਜਦੀ ਹੈ ਅਤੇ ਉਸਦੀ ਇੱਕ ਵੈਨ ਵੀ ਪੰਜਾਬੀ ਦੇ ਪ੍ਰਚਾਰ ਲਈ ਚਲਦੀ ਹੈ। ਇਸ ਤਰ੍ਹਾਂ ਦੀ ਜਾਣਕਾਰੀ ਹੈ। ਅਸੀਂ ਜਦੋਂ ਪੰਜਾਬੀਆਂ ਨੂੰ ਪੰਜਾਬੀ ਨਾਲ ਜੋੜਨਾ ਹੋਵੇ ਤਾਂ ਉਹਨਾਂ ਨੂੰ ਫਿਰੋਜ਼ਦੀਨ ਸ਼ਰਫ਼, ਧਨੀ ਰਾਮ ਚਾਤ੍ਰਿਕ, ਸ਼ਿਵ ਕੁਮਾਰ ਬਟਾਲਵੀ ਆਦਿ ਦੀਆਂ ਮਿਸਾਲਾਂ ਦਿੰਦੇ ਹਾਂ। ਪਰ ਜੇ ਅਸੀਂ ਆਪ ਪੰਜਾਬੀ ਨਾਲ ਜੁੜਦੇ ਹਾਂ ਤਾਂ ਗੱਲ ਬਣਦੀ ਹੈ। ਆਪ ਜੁੜਨ ਦੀ ਗੱਲ ਆਪਣੇ ਪਿੰਡਾਂ ਨੂੰ ਜੋੜਨਾ ਹੈ। ਉਹਨਾਂ ਦੀਆਂ ਲਾਇਬ੍ਰੇਰੀਆਂ ਨੂੰ ਬਨਾਉਣਾ ਤੇ ਸ਼ਿੰਗਾਰਨਾ ਹੈ। ਇਹ ਕੰਮ ਜਾਗਰੂਕ ਪੰਚਾਇਤਾਂ ਕਰ ਸਕਦੀਆਂ ਹਨ। ਪੰਜਾਬੀ ਦੀ ਖ਼ੈਰ ਮੰਗਣ ਵਾਲਾ ਹਰ ਵਿਅਕਤੀ ਆਸ ਕਰਦਾ ਹੈ ਕਿ ਅਸੀ ਲਾਇਬ੍ਰੇਰੀਆਂ ਲਈ ਗ੍ਰਾਂਟਾਂ ਮੰਗੀਏ, ਲਾਇਬ੍ਰੇਰੀਆਂ ਸਥਾਪਤ ਕਰੀਏ, ਇਸ ਨਾਲ ਭਾਸ਼ਾ ਸਾਹਿਤ ਸਭਿਆਚਾਰ ਦਾ ਅਮੀਰ ਹਿੱਸਾ ਨਾਲ ਲੈ ਕੇ ਤੁਰਨ ਦੀ ਖੁਸ਼ੀ ਤਾਂ ਸਾਨੂੰ ਵੀ ਹੋਏਗੀ ਹੀ ਨਾ।

—ਤਾਰਾ ਸਿੰਘ ਅਨਜਾਣ

# ਜਪਿਉ ਜਿਨੁ ਅਰਜਨ ਦੇਵ ਗੁਰੂ

—ਜਗਦੀਸ਼ ਸਿੰਘ

ਗੁਰੂ ਅਰਜਨ ਦੇਵ ਜੀ ਦੀ ਮਹਿਮਾ ਦਾ ਪ੍ਰਕਾਸ਼ ਕਣ ਕਣ ਵਿਚ ਵਿਦਮਾਨ ਹੈ।

ਸਤਿ ਸਰੂਪ, ਸਤਿ ਪੁਰਖ, ਸਿਰਮੌਰ ਸਾਹਿਤਕਾਰ, ਆਦਿ ਸੰਪਾਦਕ ਸੰਗੀਤਕਾਰ ਸ਼ਰੋਮਣੀ, ਸ਼ਹੀਦਾਂ ਦੇ ਸਿਰਤਾਜ ਅਤੇ ਸਰਦਾਰ ਅਤੇ ਸਤਿਨਾਮ ਦੇ ਧਾਰਨੀ ਗੁਰੂ ਅਰਜਨ ਦੇਵ ਜੀ ਸੱਚ ਦੇ ਸਿਰਜਣਹਾਰੇ ਅਤੇ ਸੱਚ ਦੇ ਵਣਜਾਰੇ ਸਨ।

ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਮਹਿਮਾ ਕਰਦਿਆਂ ਗੁਰੂ ਜੀ ਦੇ ਸਮਕਾਲੀ ਮਥਰਾ ਭੱਟ ਜੀ ਫਰਮਾਉਂਦੇ ਹਨ— ਕਿ ਜਦੋਂ ਤਕ ਮੱਥੇ ਦੇ ਭਾਗ ਪ੍ਰਗਟ ਨਾ ਹੋਏ ਉਦੋਂ ਤਕ ਅਸੀਂ ਬਹੁਤ ਭਰਮਦੇ ਫਿਰਦੇ ਰਹੇ। ਅਸੀਂ ਕਲੀਕਾਲ ਦੇ ਡੂੰਘੇ ਸਮੁੰਦਰ ਵਿਚ ਗੋਤੇ ਖਾ ਰਹੇ ਸਾਂ ਇਹ ਹੀ ਪਛਤਾਵਾ ਸੀ ਕਿ ਇਹ ਹਾਲਤ ਕਦੋਂ ਖਤਮ ਹੋਵੇਗੀ। ਵਿਚਾਰ ਦਾ ਤੱਤ ਇਹ ਹੈ ਕਿ ਗੁਰੂ ਅਰਜਨ ਦੇਵ ਦਾ ਅਵਤਾਰ ਜਗ ਤਾਰਨ ਵਾਸਤੇ ਬਣਾਇਆ ਗਿਆ ਅਤੇ ਗੁਰੂ ਅਰਜਨ ਦੇਵ ਜੀ ਨਾਮ ਜਪਣ ਨਾਲ ਪ੍ਰਾਣੀ ਆਵਾਗਣ ਦੇ ਸੰਕਟ ਤੋਂ ਮੁਕਤ ਹੋ ਜਾਂਦਾ ਹੈ।

ਜਬ ਲਉ ਨਹੀਂ ਭਾਗ ਲਿਲਾਰ ਉਦੈ<br>
ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ॥<br>
ਕਲਿ ਘੋਰ ਸਮੁਦ੍ਰ ਮੈ ਬੂਡਤ ਥੇ<br>
ਕਬਹੂ ਮਿਟਿ ਹੈ ਨਹੀਂ ਰੇ ਪਛੁਤਾਯਉ॥<br>
ਤਤੁ ਬੀਚਾਰੁ ਯਹੈ ਮਥੁਰਾ,<br>
ਜਗ ਤਾਰਨ ਕਉ ਅਵਤਾਰ ਬਨਾਯਉ॥<br>
ਜਪਿਉ ਜਿਨੁ ਅਰਜੁਨ ਦੇਵ ਗੁਰੂ<br>
ਫਿਰਿ ਸੰਕਟ ਜੋਨਿ ਗਰਭ ਨ ਆਯਉ॥

ਸੇਵਾ ਸਿਮਰਨ ਅਤੇ ਸਾਹਿਤ ਦੀ ਗੁੜ੍ਹਤੀ ਤਾਂ ਉਹਨਾਂ ਨੂੰ ਵਿਰਸੇ ਵਿਚ ਹੀ ਮਿਲੀ ਸੀ। ਉਹਨਾਂ ਆਪਣੇ ਚਿੰਤਨ ਅਤੇ ਕਰਮ ਰਾਹੀਂ ਇਸਨੂੰ ਸ਼ਹਾਦਤ ਦੀ ਸਿਖਰ ਤਕ ਪਹੁੰਚਾਇਆ। ਇਸ ਸ਼ਹਾਦਤ ਨਾਲ ਉਹਨਾਂ ਆਪਣੇ ਕਥਨ ਦੀ ਪੁਸ਼ਟੀ ਕੀਤੀ ਕਿ—

'ਬ੍ਰਹਮ ਗਿਆਨੀ ਊਚ ਤੇ ਊਚਾ'

ਗੁਰੂ ਅਰਜਨ ਦੇਵ ਜੀ ਨੇ ਜਿਥੇ ਉਚੀ ਆਤਮਾ ਅਤੇ ਚਰਿਤਰ ਵਾਲੇ ਮਨੁੱਖ ਪੈਦਾ ਕੀਤੇ ਉਥੇ ਆਮ ਲੋਕਾਂ ਦੀ ਸੇਵਾ ਅਤੇ ਕਲਿਆਣ ਨੂੰ ਮੁੱਖ ਰਖਕੇ ਦੁਨਿਆਵੀ ਰੂਪ ਵਿਚ ਵੀ ਬਹੁਤ ਸਾਰੇ ਨਿਰਮਾਣ ਕਾਰਜ ਸਿਰੇ ਚਾੜ੍ਹੇ। ਅਨੇਕਾਂ ਖੂਹਾਂ, ਨਗਰਾਂ ਅਤੇ ਸਰੋਵਰਾਂ ਦੀ ਸਿਰਜਣਾ ਕੀਤੀ।

ਪਾਵਨ ਨਗਰ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਆਰੰਭ ਆਪ ਜੀ ਦੇ ਪਿਤਾ ਗੁਰਦੇਵ, ਗੁਰੂ ਰਾਮਦਾਸ ਜੀ ਨੇ ਕੀਤਾ। ਇਸ ਵਿਚ ਅੰਮ੍ਰਿਤ ਸਰੋਵਰ ਦੇ ਕਾਰਜ ਨੂੰ ਆਪ ਜੀ ਨੇ ਸੰਪੂਰਨ ਕੀਤਾ। ਇਸ ਸਰੋਵਰ ਵਿਚ ਸ੍ਰੀ ਹਰਿਮੰਦਰ ਸਾਹਿਬ ਦੀ ਸੁੰਦਰ ਇਮਾਰਤ ਆਪ ਜੀ ਨੇ ਬਣਵਾਈ। ਇਸ ਹਰਿਮੰਦਰ ਵਿਚੋਂ ਨਿਕਲਦੀਆਂ ਗੁਰਬਾਣੀ ਦੀਆਂ ਸੁਰ- ਲਹਿਰੀਆਂ ਮਨਾਂ ਨੂੰ ਤ੍ਰਿਪਤ ਕਰਦੀਆਂ ਹਨ। ਗੁਰੂ ਸਾਹਿਬ ਨੇ ਅੰਮ੍ਰਿਤਸਰ ਸ਼ਹਿਰ ਦਾ ਨਿਰਮਾਣ ਕਾਰਜ ਪੂਰਾ ਕਰਕੇ ਹਰ ਪ੍ਰਕਾਰ ਦੇ ਵਪਾਰੀਆਂ, ਕਾਰੀਗਰਾਂ ਅਤੇ ਕਿਰਤਕਾਰਾਂ ਨੂੰ ਇਥੇ ਵਸਾਇਆ। ਮਕਾਨ, ਸੜਕਾਂ ਤੇ ਬਾਜ਼ਾਰ ਬਣਾਏ। ਪਿਤਾ ਗੁਰਦੇਵ ਦੀ ਯਾਦ ਵਿਚ ਰਖੇ ਇਸ ਸ਼ਹਿਰ ਦੇ ਨਾਮ ਰਾਮਦਾਸਪੁਰ ਦੀ ਸੋਭਾ ਗੁਰੂ ਅਰਜਨ ਦੇਵ ਜੀ ਨੇ ਆਪ ਹੀ ਲਿਖੀ ਹੈ:

ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ<br>
ਬਧਹੁ ਪੁਰਖ ਬਿਧਾਤੈ ਤਾਂ ਤੂੰ ਸੋਹਿਆ<br>
ਵਸਦੀ ਸਘਨ ਅਪਾਰ ਅਨੂਪ ਰਾਮਦਾਸਪੁਰ<br>
ਹਰਿਹਾਂ ਨਾਨਕ ਕਸਮਲ ਜਾਹਿ<br>
ਨਾਈਐ ਰਾਮਦਾਸਪੁਰ॥

ਸ੍ਰੀ ਅੰਮ੍ਰਿਤਸਰ ਸ਼ਹਿਰ ਵਿਚ ਹੀ ਸੰਤੋਖਸਰ ਸਰੋਵਰ ਨੂੰ ਸੰਪੂਰਨ ਕਰਵਾਇਆ। ਇਕ ਹੋਰ ਪ੍ਰਸਿਧ ਸਰੋਵਰ 'ਰਾਮਸਰ' ਤੋਂ ਇਲਾਵਾ ਗੁਰੂ ਕੇ ਮਹੱਲ ਅਤੇ ਗੁਰੂ ਕਾ ਬਾਗ ਦਾ ਨਿਰਮਾਨ ਕੀਤਾ ਗਿਆ।

ਇਲਾਕੇ ਦੀ ਕਿਰਸਾਨੀ ਦੀਆਂ ਲੋੜਾਂ ਨੂੰ ਪੂਰਾ ਕਰਨ ਵਾਸਤੇ

ਪਿੰਡ ਵਡਾਲੀ ਦੀ ਜੂਹ ਵਿਚ, ਅੰਮ੍ਰਿਤਸਰ ਕੋਲ ਇਕ ਵਡਾ ਖੂਹ ਬਣਵਾਇਆ ਗਿਆ ਜਿਸ ਤੇ ਇਕੋ ਵੇਲੇ ਛੇ ਹਰਟ ਚਲਦੇ ਸਨ। ਇਸ ਅਸਥਾਨ ਤੇ ਹੁਣ ਗੁਰਦੁਆਰਾ ਛੇਹਰਟਾ ਸਾਹਿਬ ਸਥਾਪਤ ਹੈ।

ਕੁੱਝ ਵਿੱਥ ਤੇ ਇਕ ਤਿੰਨ-ਹਰਟਾ ਖੂਹ ਵੀ ਗੁਰੂ ਜੀ ਨੇ ਬਣਵਾਇਆ।

ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਪਛਮ ਵਲ ਤਰਨ ਤਾਰਨ ਸਾਹਿਬ ਦਾ ਮਸ਼ਹੂਰ ਨਗਰ ਵੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਹੀ ਬਖਸ਼ਿਸ਼ ਹੈ। ਗੁਰਦੁਆਰਾ ਤਰਨ ਤਾਰਨ ਸਾਹਿਬ ਅਤੇ ਵਿਸ਼ਾਲ ਸਰੋਵਰ ਅਕੀਦਤ ਦੇ ਅਹਿਮ ਕੇਂਦਰ ਹਨ। ਤਰਨ ਤਾਰਨ ਸਾਹਿਬ ਨੂੰ ਦੁਖ ਨਿਵਾਰਨ ਦੇ ਵਿਸ਼ੇਸ਼ਣ ਨਾਲ ਵੀ ਯਾਦ ਕੀਤਾ ਜਾਂਦਾ ਹੈ ਕਿਉਂਕਿ ਇਥੇ ਹੀ ਗੁਰੂ ਜੀ ਨੇ ਕੋਹੜੇ ਰੋਗੀਆਂ ਦੀ ਸੇਵਾ ਸੰਭਾਲ ਵਾਸਤੇ ਇਕ ਕੁਸ਼ਟੀ ਆਸ਼ਰਮ ਖੋਹਲਿਆ ਸੀ। ਇਸੇ ਹੀ ਨਗਰ ਵਿਚ ਗੁਰੂ ਕਾ ਖੂਹ ਅਤੇ ਬੀਬੀ ਭਾਨੀ ਵਾਲਾ ਖੂਹ ਵੀ ਗੁਰੂ ਜੀ ਨੇ ਲਵਾਏ।

ਦੁਆਬੇ ਦਾ ਇਤਿਹਾਸਕ ਨਗਰ ਕਰਤਾਰਪੁਰ ਵੀ ਗੁਰੂ ਅਰਜਨ ਦੇਵ ਜੀ ਦੀ ਕਿਰਪਾ ਦੁਆਰਾ ਹੋਂਦ ਵਿਚ ਆਇਆ। ਸ਼ੀਸ਼ ਮਹੱਲ ਗੁਰੂ ਜੀ ਦੇ ਮਹਲ ਦੇ ਰੂਪ ਵਿਚ ਆਪ ਨੇ ਬਣਵਾਇਆ। ਵਰਤਮਾਨ ਗੁਰਦੁਆਰਾ ਥੰਮ ਸਾਹਿਬ ਗੁਰੂ ਸਾਹਿਬ ਦਾ ਦੀਵਾਨਖਾਨਾ ਸੀ। ਗੁਰਦੁਆਰਾ ਗੰਗਸਰ ਦਾ ਖੂਹ ਵੀ ਆਪ ਦੇ ਲੋਕ ਕਲਿਆਣ ਦੇ ਕਾਰਜਾਂ ਦੀ ਯਾਦ ਦੁਆਉਂਦਾ ਹੈ।

ਲਾਹੌਰ ਸ਼ਹਿਰ ਵਿਚ ਗੁਰੂ ਰਾਮਦਾਸ ਜੀ ਦਾ ਜਨਮ ਅਸਥਾਨ, ਇਕ ਦੀਵਾਨਖਾਨਾ ਅਤੇ ਇਕ ਬਾਉਲੀ ਗੁਰੂ ਸਾਹਿਬ ਦੇ ਨਿਰਮਾਣ ਕਾਰਜਾਂ ਦੀ ਝਲਕ ਮਾਤਰ ਹੈ।

ਵੱਖ ਵੱਖ ਸਮਿਆਂ ਵਿਚ ਹੋਏ ਪੈਗੰਬਰਾਂ, ਮਹਾਂਪੁਰਖਾਂ ਨੇ ਮਨੁਖੀ ਏਕਤਾ, ਜੀਅ ਦਾਨ ਅਤੇ ਸਹਿਹੋਂਦ ਦਾ ਹੋਕਾ ਦਿਤਾ ਹੈ। ਇਸ ਏਕਤਾ ਦੇ ਸੰਕਲਪ ਨੂੰ ਆਪਣੇ ਅਮਲ ਰਾਹੀਂ ਗੁਰੂ ਅਰਜਨ ਦੇਵ ਜੀ ਨੇ ਅਣਛੋਹੀਆਂ ਮੰਜ਼ਲਾਂ ਤਕ ਪਹੁੰਚਾ ਦਿਤਾ। ਇਸ ਦਾ ਸਭ ਤੋਂ ਵਡਾ ਪਰਮਾਣ ਹੈ ਸ੍ਰੀ ਆਦਿ ਗਰੰਥ ਸਾਹਿਬ ਦੀ ਬੀੜ ਦੀ ਸੰਪਾਦਨਾ ਅਤੇ ਸਿਰਜਣਾ।

ਇਸ ਮਹਾਨ ਗਰੰਥ ਵਿਚ ਭਾਰਤ ਦੇ ਜੁਗਾਂ ਜੁਗਾਂਤਰਾਂ ਦੇ ਧਾਰਮਕ ਚਿੰਤਨ, ਸੰਸਕ੍ਰਿਤੀ ਅਤੇ ਸਭਿਆਚਾਰੀ ਦਾ ਪ੍ਰਗਟਾਵਾ ਹੈ। ਭਾਰਤ ਵੱਖ ਵੱਖ ਧਰਮਾਂ, ਜ਼ਾਤੀਆਂ, ਵਰਨਾਂ ਅਤੇ ਇਲਾਕਿਆਂ ਦੇ ਪ੍ਰਸਿਧ ਵਿਚਾਰਵਾਨਾਂ, ਸੰਤਾਂ ਭਗਤਾਂ ਦੀ ਕਾਵਿਮਈ ਬਾਣੀ ਗੁਰੂ ਨਾਨਕ ਸਾਹਿਬ ਦੀ ਗੁਰ ਪ੍ਰਣਾਲੀ ਦੇ ਸਤਿਗੁਰੂ ਸਾਹਿਬਾਨ ਦੇ ਨਾਲ ਨਾਲ ਹੀ ਦਰਜ ਕੀਤੀ। ਆਪਣੇ ਵਰਗੇ ਆਪ, ਪਾਵਨ ਗੁਰੂ ਗਰੰਥ ਸਾਹਿਬ ਵਿਚ ਬਗੈਰ ਕਿਸੇ ਕਰਮ ਕਾਂਡ, ਰਹੁ ਰੀਤ ਪਹਿਰਾਵੇ ਜਾਂ ਸ਼ਕਲ ਸੂਰਤ ਨੂੰ ਮਾਨਤਾ ਦਿਤਿਆਂ, ਅੱਲ੍ਹਾ, ਰਾਮ, ਰਹੀਮ, ਕ੍ਰਿਸ਼ਨ, ਹਰੀ ਬਿਰਾਜਮਾਨ ਹਨ।

ਪੰਜਾਬੀ, ਹਿੰਦੀ , ਸੰਸਕ੍ਰਿਤ ਅਤੇ ਫ਼ਾਰਸੀ ਆਦਿਕ ਭਾਸ਼ਾਵਾਂ ਦੇ ਪਰਮੁਖ ਵਿਦਵਾਨ ਗੁਰੂ ਅਰਜਨ ਦੇਵ ਜੀ ਨੇ ਬਾਰਾ ਮਾਹ, ਬਾਵਨ ਅਖਰੀ, ਸੁਖਮਣੀ ਸਾਹਿਬ ਅਤੇ ਥਿਤੀ ਜਿਹੀਆਂ ਮਹਾਨ ਬਾਣੀਆਂ ਦੇ ਨਾਲ ਨਾਲ ਵਖ ਸਿਰਲੇਖਾਂ ਹੇਠ ਸੈਂਕੜੇ ਸਲੋਕ ਵੀ ਰਚੇ ਹਨ। ਉਹਨਾਂ ਆਪਣੇ ਕਥਨ "ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸ ਚਹੁ ਵਰਨਾ ਕਉ ਸਾਂਝਾ।" ਨੂੰ ਆਪਣੇ ਅਮਲ ਰਾਹੀਂ ਪਰਚਾਰਿਆ ਪਰਸਾਰਿਆ।

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਆਦਿ ਬੀੜ ਦੀ ਸੰਪਾਦਨਾ ਵੇਲੇ ਭਾਰਤ ਦੇ ਸ਼ਾਸਤਰੀ ਸੰਗੀਤ ਦੇ ਪਰਮੁੱਖ ਰਾਗਾਂ ਦੇ ਸਿਰਲੇਖਾਂ ਹੇਠ ਬਾਣੀ ਦਰਜ ਕੀਤੀ। ਇਸ ਦੇ ਨਾਲ ਹੀ ਆਪ ਜੀ ਨੇ ਸੰਗੀਤ ਅਤੇ ਗੁਰਮਤ ਕੀਰਤਨ ਨੂੰ ਵਿਸ਼ੇਸ਼ ਘਰਾਣਿਆਂ ਦੇ ਘੇਰੇ ਵਿਚੋਂ ਕਢ ਕੇ ਆਮ ਲੋਕਾਂ ਵਿਚ ਵੰਡਿਆ। ਅਜ ਜਦੋਂ ਅਸੀਂ ਗੁਰਬਾਣੀ ਸਰਵਣ ਕਰਦੇ ਹਾਂ ਜਾਂ ਕੀਰਤਨ ਸੁਣਦੇ ਹਾਂ ਤਾਂ ਇਸ ਪਿਛੇ ਗੁਰੂ ਅਰਜੁਨ ਦੇਵ ਜੀ ਦੀ ਮਹਾਨ ਕਿਰਪਾ ਦਾ ਆਭਾਸ ਹੁੰਦਾ ਹੈ।

ਇਹ ਸਾਰੇ ਕਾਰਜ ਗੁਰੂ ਸਾਹਿਬ ਦੀ ਲੋਕ ਕਲਿਆਣ ਦੀ ਪ੍ਰਬਲ ਭਾਵਨਾ ਦੇ ਪ੍ਰਤੀਕ ਹਨ। ਆਪ ਜੀ ਦੀ ਇਸੇ ਲੋਕ ਕਲਿਆਣ ਦੀ ਭਾਵਨਾ ਦਾ ਪਰਮਾਣ ਹੈ ਕਿ ਅਕਬਰਨਾਮੇ ਦੀ ਲਿਖਤ ਅਨੁਸਾਰ ਬਾਦਸ਼ਾਹ ਅਕਬਰ ਜਦ ੨੪ ਨਵੰਬਰ ੧੫੯੮ ਨੂੰ ਕਰਤਾਰਪੁਰ ਆਪ ਜੀ ਦੇ ਦਰਸ਼ਨਾਂ ਨੂੰ ਆਇਆ ਤਾਂ ਆਪ ਦੇ ਕਹਿਣ ਤੇ ਪੰਜਾਬ ਦੇ ਕਿਸਾਨਾਂ ਦਾ ਵਧਾਇਆ ਮਾਮਲਾ ਕਾਫੀ ਹੱਦ ਤਕ ਮਾਫ ਕਰ ਦਿਤਾ।

ਇਸ ਸੰਸਾਰ ਦੀ ਆਦਿ ਸਭਿਅਤਾ ਦੇ ਕੇਂਦਰ ਭਾਰਤ ਵਿਚ ਰਿਸ਼ੀਆਂ ਮੁਨੀਆਂ ਦੀ ਪੁੰਨ ਭੂਮੀ ਵਿਚ ਸਾਹਿਤਕਾਰ ਰਿਸ਼ੀ ਵੇਦ ਵਿਆਸ ਦੇ ਨਾਮ ਤੇ ਵਗ ਰਹੇ ਦਰਿਆ ਬਿਆਸ ਦੇ ਕਿਨਾਰੇ ਤੇ

ਸਥਿਤ ਸ਼ਹਿਰ ਗੋਇੰਦਵਾਲ, ਪਰਬਲ ਮੇਰਾਣੂ ਸਤਿਗੁਰੂ ਅਮਰਦਾਸ ਜੀ ਦੀ ਰੱਬੀ ਜੋਤ ਦੇ ਪਰਕਾਸ਼ ਨਾਲ ਨੂਰੋ-ਨੂਰ ਸੀ। ਇਸ ਇਲਾਹੀ ਵਾਤਾਵਰਣ ਵਿਚ ਗੁਰੂ ਅਰਜਨ ਦੇਵ ਜੀ ਇਸ ਸੰਸਾਰ ਤੇ ਆਏ। ਨਾਨਾ ਗੁਰੂ ਅਮਰਦਾਸ ਅੱਤੇ ਪਿਤਾ ਗੁਰੂ ਰਾਮਦਾਸ ਤੋਂ ਵਰਸਾਏ ਬਾਲ ਅਰਜਨ ਨੂੰ ਮਾਤਾ ਭਾਨੀ ਦੀ ਇਹ ਅਸੀਸ ਸੀ:

ਪੂਤਾ ਮਾਤਾ ਕੀ ਅਸੀਸ
ਨਿਮਖ ਨ ਬਿਸਰਉ ਤੁਮ ਕਉ ਹਰਿ ਹਰਿ
ਸਦਾ ਭਜਹੁ ਜਗਦੀਸ॥

ਇਤਿਹਾਸ ਦੇ ਲੇਖਕਾਂ ਨੇ ਗੁਰੂ ਜੀ ਦਾ ਜਨਮ ਸਾਲ ੧੬੧੦ ਜਾਂ ੧੬੨੦ ਬਿਕਰਮੀ ਲਿਖਿਆ ਹੈ। ਇਹ ਸੰਨ ੧੫੫੬ ਜਾਂ ੧੫੬੩ ਦੀ ੧੫ ਅਪਰੈਲ ਦਾ ਦਿਨ ਬਣਦਾ ਹੈ ਪਰ ਅਦੁਤੀ ਸ਼ਹਾਦਤ ਦਾ ਦਿਨ ਜੇਠ ਸੁਦੀ ੪ ੨ ਹਾੜ੍ਹ ੧੬੬੩ ਸੰਮਤ ਅਰਥਾਤ ੩੦ ਮਈ ਸੰਨ ੧੬੦੬ ਹੀ ਸਭ ਮੰਨਦੇ ਹਨ।

ਆਪ ਜੀ ਦੀ ਅਮਰ ਅਤੇ ਲਾਸਾਨੀ ਸ਼ਹਾਦਤ ਦੇ ਕਈ ਕਾਰਨ ਹੋ ਸਕਦੇ ਹਨ। ਸਮੇਂ ਦੀ ਮੁਗਲ ਹਕੂਮਤ ਦੇ ਬਾਦਸ਼ਾਹ ਜਹਾਂਗੀਰ ਦਾ ਤੁਅਸਬ। ਗੁਰੂ ਜੀ ਦੇ ਵੱਡੇ ਭਰਾ ਪ੍ਰਿਥੀ ਚੰਦ ਜੀ ਦੀ ਈਰਖਾ, ਹਕੂਮਤ ਦੇ ਉੱਚ ਅਹਿਲਕਾਰ ਦੀਵਾਨ ਚੰਦੂ ਦੀ ਜ਼ਾਤੀ ਰੰਜਸ਼ ਅਤੇ ਸਮੁਚੇ ਦੇਸ਼ ਅਤੇ ਬਾਹਰ ਫੈਲੀ ਗੁਰੂ ਜੀ ਦੀ ਕੀਰਤੀ, ਪਰ ਜਿਵੇਂ ਗੁਰੂ ਅਰਜਨ ਦੇਵ ਮਹਾਰਾਜ ਜੀ ਨੇ ਆਪਣੀ ਰਚੀ ਬਾਣੀ ਦੇ ਅਣਰੂਪ ਹੀ ਆਪਣੇ ਜੀਵਨ ਦੀ ਸੰਪੂਰਨਤਾ ਨੂੰ ਦੁਨੀਆਂ ਦੇ ਸਾਹਮਣੇ ਪ੍ਰਸਤੁਤ ਕੀਤਾ ਉਹ ਸ਼ਬਦਾਂ ਦੀ ਸਮਰਥਾ ਤੋਂ ਬਾਹਰ ਦੀ ਗੱਲ ਹੈ।

ਭਾਰਤ ਦੇ ਪੁਰਾਣੇ ਸਿਆਣਿਆਂ ਦਾ ਸਿਧਾਂਤ ਹੈ ਕਿ ਆਤਮਾ ਅਮਰ ਅਤੇ ਅਜਰ ਹੈ। ਗੁਰੂ ਅਰਜਨ ਦੇਵ ਜੀ ਨੇ ਮੌਤ ਬਾਰੇ ਲਿਖਿਆ ਹੈ:

ਪਵਨੈ ਮਹਿ ਪਵਨੁ ਸਮਾਇਆ
ਜੋਤੀ ਮਹਿ ਜੋਤਿ ਰਲਿ ਜਾਇਆ
ਮਾਟੀ ਮਾਟੀ ਹੋਈ ਏਕ
ਰੋਵਨ ਹਾਰੇ ਕੀ ਕਵਨ ਟੇਕ
ਕਉਣ ਮੂਆ ਰੇ ਕਉਣ ਮੂਆ
ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ
ਇਹੁ ਤਉ ਚਲਤੁ ਭਇਆ॥

ਗੁਰੂ ਸਾਹਿਬ ਦਾ ਹੀ ਕਥਨ ਹੈ:

"ਸੂਰਜ ਕਿਰਣਿ ਮਿਲੇ, ਜਲ ਕਾ ਜਲ ਹੂਆ ਰਾਮ ਜੋਤੀ ਜੋਤਿ ਰਲੀ ਸੰਪੂਰਣ ਥੀਆ ਰਾਮ"

ਆਪਣੇ ਕਥਨ ਦੀ ਸਾਰਥਕਤਾ ਨੂੰ ਆਪਣੇ ਸਰੀਰ ਤੇ ਕਸ਼ਟ ਝਲ ਕੇ ਆਤਮਾ ਨੂੰ ਸ਼ਾਂਤ ਰੱਖ ਕੇ ਆਪ ਨੇ ਪਰਮਾਣਿਤ ਕੀਤਾ।

ਸਭ ਤੋਂ ਗਰਮ ਰੁੱਤ, ਜ਼ਾਲਮ ਅਹਿਲਕਾਰ ਈਰਖਾ ਅੱਗ ਵਿਚ ਸੜ ਰਹੇ, ਉਬਲਦੇ ਪਾਣੀ ਦੀ ਦੇਗ ਵਿਚ ਬੈਠੇ ਗੁਰੂ ਅਰਜਨ, ਲੋਹੇ ਦੀ ਤਪਦੀ ਤਵੀ ਤੇ ਆਸਣ ਲਾਈ ਬੈਠੇ ਗੁਰੂ ਅਰਜਨ, ਸੀਸ ਵਿਚ ਸੜਦੀ ਰੇਤ ਦਾ ਸੇਕ ਸਹਿ ਰਹੇ ਗੁਰੂ ਅਰਜਨ ਅੰਤ ਦਰਿਆ ਰਾਵੀ ਦੇ ਪਾਣੀਆਂ ਵਿਚ ਅਚਲ ਸਮਾਧੀ ਸਥਿਤ ਗੁਰੂ ਅਰਜਨ।

ਪਉਣ ਵਿਚਿ ਪਉਣ, ਸੂਰਜ ਵਿਚ ਕਿਰਨ, ਪਾਣੀ ਵਿਚ ਪਾਣੀ, ਅੱਗ ਵਿਚ ਅੱਗ ਅਤੇ ਪਰਮਜੋਤ ਵਿਚ ਜੋਤ ਰਲਦੀ ਦਿਖਾਉਂਦੇ ਗੁਰੂ ਅਰਜਨ ਦੇਵ ਜੀ।

ਇਹ ਗੁਰੂ ਅਰਜਨ ਦੇਵ ਜੀ ਮਹਾਰਾਜ ਸਨ ਜਿਨ੍ਹਾਂ ਲਿਖਿਆ ਸੀ:

ਤੇਰਾ ਕੀਆ ਮੀਠਾ ਲਾਗੇ
ਹਰਿ ਨਾਮ ਪਦਾਰਥ ਨਾਨਕ ਮਾਂਗੈ॥

ਇਹ ਈਸ਼ਵਰ ਦਾ ਨਾਮ ਹੈ ਜਿਹੜਾ ਸਭ ਸ਼ਕਤੀਆਂ ਤੋਂ ਸ਼ਕਤੀਸ਼ਾਲੀ ਹੈ। ਮਨ ਦੀ ਜਿਹੜੀ ਗਰਮੀ ਨੂੰ ਨਾ ਚੰਦਨ ਰੁੱਖ, ਨਾ ਚੰਦਰਮਾ ਅਤੇ ਨਾ ਹੀ ਸਰਦੀ ਦੀ ਰੁੱਤ ਠੰਡਾ ਕਰ ਸਕਦੇ ਹਨ, ਉਸਨੂੰ ਗੁਰੂ ਸਾਹਿਬ ਅਨੁਸਾਰ ਨਾਮ ਹੀ ਸੀਤਲਤਾ ਬਖਸ਼ਦਾ ਹੈ:

ਚੰਦਨ ਚੰਦ ਨ ਸਰਦ ਰੁਤਿ
ਮੂਲਿ ਨ ਮਿਟਈ ਘਾਮ
ਸੀਤਲੁ ਥੀਵੈ ਨਾਨਕਾ
ਜਪੰਦੜੋ ਹਰਿ ਨਾਮੁ॥

ਪ੍ਰੋ. ਪੂਰਨ ਸਿੰਘ ਆਪਣੀ ਪੁਸਤਕ " ਦ ਬੁੱਕ ਆਫ ਟੈੱਨ ਮਾਸਟਰਜ਼ (The Book of Ten Masters) ਵਿਚ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਵੇਲੇ ਦਾ ਦ੍ਰਿਸ਼ ਬਿਆਨ ਕਰਦੇ ਹੋਏ ਲਿਖਦੇ ਹਨ:

"ਸਿੱਖ ਜੁਰਮਾਨਾ ਤਾਰ ਕੇ, ਗੁਰੂ ਜੀ ਨੂੰ ਛੁਡਾ ਲੈਣਾ ਚਾਹੁੰਦੇ ਸਨ। ਪਰ ਉਹਨਾਂ ਨੇ, ਅਨਿਆ-ਪੂਰਵਕ ਜੁਰਮਾਨਾ ਭਰਨ ਦੀ ਮਨਾਹੀ ਕਰ ਦਿਤੀ ਸੀ। ਮੀਆਂ ਮੀਰ ਜੀ ਨੂੰ, ਇਸੇ ਦੁੱਖ ਭਰੀ ਵਿਥਿਆ ਦਾ, ਢੇਰ ਚਿਰ ਪਿਛੋਂ ਪਤਾ ਲੱਗਾ, ਅਤੇ ਉਹ, ਗੁਰੂ ਸਾਹਿਬ ਨੂੰ ਮਿਲਣ ਵਾਸਤੇ ਆਏ, ਅਤੇ ਗੁਰੂ ਜੀ ਦੀ ਰਿਹਾਈ ਲਈ, ਬਾਦਸ਼ਾਹ ਤੱਕ ਗੱਲ ਪਹੁੰਚਾਣ ਦੀ ਆਗਿਆ ਮੰਗੀ। ਪਰ

ਗੁਰੂ ਜੀ ਨੇ ਉਸ ਦੇ ਮਨ ਨੂੰ, ਸ਼ਾਂਤ ਕਰ ਦਿਤਾ ਅਤੇ ਉੱਪਰ ਆਕਾਸ਼ ਵਲ ਵੇਖਿਆ, ਤਾਂ ਉਸ ਨੂੰ ਸਾਰਾ ਸਵਰਗ ਲੋਕ, ਗੁਰੂ ਜੀ ਦੇ ਸਿਰ ਉੱਪਰ ਖਲੋਤਾ ਦਿਖਾਈ ਦਿਤਾ। ਫਰਿਸ਼ਤਿਆਂ ਨੇ ਆਪਣੇ ਦੈਵੀ ਖੰਭਾਂ ਨਾਲ, ਗੁਰੂ ਜੀ ਉੱਪਰ ਚਾਨਣੀ ਤਾਣੀ ਹੋਈ ਸੀ। ਚਿੰਤਾਵਾਨ ਸਿਖਾਂ ਦੇ ਮੁਕਾਬਲੇ ਗੁਰੂ ਜੀ ਸ਼ਾਂਤ ਅਤੇ ਅਡੋਲ ਸਨ। ਉਹ ਅਕੱਥ ਸ਼ਾਂਤੀ ਨਾਲ ਭਰਪੂਰ ਸਨ। ਮੀਆਂ ਮੀਰ ਨੇ ਨਮਸਕਾਰ ਕੀਤੀ, ਤੇ ਚੁੱਪ ਚਾਪ ਵਾਪਸ ਚਲਾ ਗਿਆ। ਗੁਰੂ ਜੀ ਨੇ ਲੋਕਾਂ ਲਈ ਇਹ ਕਸ਼ਟ ਖਿੜੇ ਮਥੇ ਪਰਵਾਨ ਕੀਤੇ, ਜਿਨ੍ਹਾਂ ਨੂੰ ਹੱਕ ਅਤੇ ਇਨਸਾਫ ਦੀ ਪ੍ਰਾਪਤੀ ਵਾਸਤੇ ਮਜ਼ਬੂਤ ਅਤੇ ਸ਼ਕਤੀ-ਸ਼ਾਲੀ ਰੂਪ ਵਿਚ ਖੜ੍ਹਾ ਕਰਨ ਦੀ ਡਾਢੀ ਲੋੜ ਸੀ। ਮੀਆਂ ਮੀਰ ਨੇ ਇਸ ਆਦਰਸ਼ ਨੂੰ ਜਾਣ ਲਿਆ ਤੇ ਉਹ, ਚੁੱਪ ਹੋ ਗਏ।"

ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਦੀ ਇਸ ਲਾਸਾਨੀ ਕੁਰਬਾਨੀ ਨੂੰ ਭਾਈ ਗੁਰਦਾਸ ਜੀ ਨੇ ਰਹੱਸਮਈ ਢੰਗ ਨਾਲ ਬਿਆਨ ਕੀਤਾ ਹੈ। ਉਹ ਇਵੇਂ ਸ਼ਾਂਤ ਰਹੇ ਜਿਵੇਂ ਮੱਛੀ ਪਾਣੀ ਵਿਚ ਰਹਿੰਦੀ ਹੈ। ਉਹ ਇਵੇਂ ਜੋਤੀ ਜੋਤ ਸਮਾਏ, ਜਿਵੇਂ ਪਤੰਗਾ ਜੋਤ ਵੇਖਕੇ ਉਸ ਵਿਚ ਸਮਾ ਜਾਂਦੈ। ਜਿਵੇਂ ਮਿਰਗ ਸ਼ਬਦ ਦੀ ਧੁਨ ਵਿਚ ਆਪਾ ਵਾਰਦਾ ਹੈ। ਉਹ ਅੰਤਲੀ ਰਾਤ ਵੀ ਭਵਰ ਵਾਂਗ, ਈਸ਼ਵਰ ਦੇ ਚਰਨਾਂ ਨਾਲ ਜੁੜਕੇ ਸੁਖੀ ਰਹੇ। ਉਹ ਬਾਬੀਹੇ ਵਾਂਗ ਪੁਕਾਰ ਕੇ ਇਸੇ ਗੱਲ ਤੇ ਦ੍ਰਿੜ ਰਹੇ ਕਿ ਗੁਰੂ ਦਾ ਉਪਦੇਸ਼ ਨਾ ਵਿਸਰੇ ਜਾਵੇ। ਐਸੇ ਗੁਰੂ ਅਰਜਨ ਤੋਂ ਕੁਰਬਾਨ ਕਿਉਂ ਨਾ ਹੋਇਆ ਜਾਵੇ:

ਰਹਿੰਦੇ ਗੁਰੁ ਦਰੀਆਉ ਵਿਚ
ਮੀਨ ਕੁਲੀਨ ਹੇਤੁ ਨਿਰਬਾਣੀ।
ਦਰਸ਼ਨ ਦੇਖਿ ਪਤੰਗ ਜਿਉ
ਜੋਤੀ ਅੰਦਰਿ ਜੋਤ ਸਮਾਣੀ।
ਸ਼ਬਦ, ਸੁਰਤਿ ਲਿਵ, ਮ੍ਰਿਗ ਜਯੋਂ
ਭੀੜ ਪਈ ਚਿਤ ਅਵਰ ਨਾ ਆਣੀ।
ਚਰਨ ਕਵਲ ਮਿਲਿ ਭਵਰ ਜਯੋਂ
ਸੁੱਖ ਸੰਪਟ ਵਿਚ ਰੈਣਿ ਵਿਹਾਣੀ।
ਗੁਰ ਉਪਦੇਸ ਨ ਵਿਸਰੈ
ਬਾਬੀਹੇ ਜਿਉਂ ਆਖਿ ਵਖਾਣੀ।
ਗੁਰਮੁੱਖ, ਸੁਖ ਫੁਲ, ਪ੍ਰੇਮ ਰਸ
ਸਹਿਜ ਸਮਾਧਿ ਸਾਧ ਸੰਗਿ ਜਾਣੀ।
ਗੁਰ ਅਰਜਨ ਵਿਟਹੁ ਕੁਰਬਾਣੀ॥

ਗੁਰੂ ਜੀ, ਦਰਿਆ ਰਾਵੀ ਵਿਚ, ਬ੍ਰਹਮਲੀਨ ਹੋ ਗਏ।

ਉਹਨਾਂ ਦੀ ਸ਼ਹੀਦੀ ਦੀ ਯਾਦ ਵਿਚ, ਲਾਹੌਰ ਸ਼ਹਿਰ ਵਿਚ ਕਿਲੇ ਦੇ ਸਾਹਮਣੇ ਗੁਰਦੁਆਰਾ ਦੇਹਰਾ ਸਾਹਿਬ ਸਥਿਤ ਹੈ। ਇਸ ਉਤੇ ਗੁਰੂ ਅਰਜਨ ਦੇਵ ਜੀ ਦੀ ਬਾਣੀ ਵਿਚੋਂ ਆਪ ਦੇ ਮਨੋਭਾਵ ਅੰਕਿਤ ਕੀਤੇ ਗਏ ਹਨ। ਉਹ ਇਹ ਵੀ ਪ੍ਰਗਟ ਕਰਦੇ ਹਨ, ਕਿ ਗੁਰੂ ਜੀ ਦੀ ਕੁਰਬਾਨੀ ਨਾਲ ਸਾਰੇ ਸੰਸਾਰ ਤੇ ਗੁਰੂ ਨਾਨਕ ਦੀ ਵਡਿਆਈ ਪਰਗਟ ਹੋ ਗਈ:

ਸੁਣੀ ਅਰਦਾਸ, ਸੁਆਮੀ ਮੇਰੇ,
ਸਰਬ ਕਲਾ ਬਣਿ ਆਈ,
ਪ੍ਰਗਟ ਭਈ, ਸਗਲੇ, ਜੁਗ ਅੰਤਰਿ,
ਗੁਰ ਨਾਨਕ ਕੀ ਵਡਿਆਈ।

ਗੁਰੂ ਜੀ ਦੀ ਅਦੁੱਤੀ ਸ਼ਹੀਦੀ ਨੇ, ਲੋਕਾਂ ਵਿਚ ਭਾਣਾ ਮੰਨਣ ਦਾ ਜਜ਼ਬਾ, ਸ਼ਿੱਦਤ ਨਾਲ ਭਰ ਦਿਤਾ। ਭਾਰੀ ਤਸੀਹੇ ਝੱਲ ਕੇ ਕੁਰਬਾਨੀਆਂ ਦੇ ਕੇ, ਸਿਰ ਵਾਰ ਕੇ ਵੀ ਆਪਣੇ ਆਦਰਸ਼ ਅਤੇ ਅਣੱਖ ਨੂੰ ਕਾਇਮ ਰਖਿਆ।

ਗੁਰੂ ਜੀ ਦੇ ਵਿਚਾਰ, ਜੋਤ ਰੂਪ ਹੋ ਕੇ, ਧਰਤੀ ਆਕਾਸ਼, ਨੌ ਖੰਡਾਂ ਵਿਚ ਹੀ ਵਿਆਪ ਰਹੇ ਹਨ। ਮਥਰਾ ਭੱਟ ਕਹਿੰਦੇ ਨੇ, ਕਿ ਇਸੇ ਵਾਸਤੇ ਹੀ, ਗੁਰੂ ਅਰਜਨ ਦੇਵ ਜੀ ਆਪ ਹਰੀ ਹੀ ਹਨ:

ਧਰਨਿ ਗਗਨ ਨਵਖੰਡ ਮਹਿ,
ਜੋਤਿ ਸ੍ਵਰੂਪੀ ਰਹਿਓ ਭਰਿ।
ਭੰਨ ਮਥੁਰਾ, ਕਛੂ ਭੇਦ ਨਹੀਂ,
ਗੁਰੂ ਅਰਜੁਨੁ, ਪਰਤਖ ਹਰਿ।

ਮਥਰਾ ਜੀ ਇਹ ਵੀ ਆਖਦੇ ਨੇ ਕਿ ਇਸੇ ਸੰਸਾਰ ਦੇ ਹਨੇਰੇ ਵਿਚ ਗੁਰੂ ਜੀ ਰੌਸ਼ਨੀ ਦਾ ਮੀਨਾਰ ਹਨ। ਉਹਨਾਂ ਦੇ ਕਰੋੜਾਂ ਦੁੱਖ ਦੂਰ ਹੋ ਜਾਂਦੇ ਹਨ, ਜੋ ਨਾਮ ਰੂਪੀ ਅੰਮ੍ਰਿਤ ਪੀਂਦੇ ਹਨ:

ਜਗ ਅਉਰੁ ਨ ਯਾਹਿ ਮਹਾਤਮ ਮੈ,
ਅਵਤਾਰ ਉਜਾਗਰੁ ਆਨਿ ਕੀਅਉ॥
ਤਿਨ ਕੇ ਦੁਖ ਕੋਟਿਕ ਦੂਰਿ ਗਏ,
ਮਥੁਰਾ ਜਿਨ੍ਹ ਅੰਮ੍ਰਿਤ ਨਾਮ ਪੀਅਉ॥
ਇਹ ਪਧਤਿ ਤੇ ਮਤ ਚੂਕਹਿ ਰੇ ਮਨ,
ਭੇਦੁ ਬਿਭੇਦੁ ਨ ਜਾਨ ਬੀਅਉ॥
ਪਰਤਛਿ ਰਿਦੈ ਗੁਰ ਅਰਜੁਨ ਕੈ,
ਹਰਿ ਪੂਰਨ ਬ੍ਰਹਮਿ ਨਿਵਾਸ ਲੀਅਉ॥

# ਦਿੱਲੀ ਵਿਚ ਪੰਜਾਬੀ ਦੀ ਤਰੱਕੀ ਵਾਸਤੇ ਜ਼ੋਰਦਾਰ ਹੰਭਲੇ



ਗੁਰਬਚਨ ਸਿੰਘ ਭੁੱਲਰ

ਇਤਿਹਾਸ ਗਵਾਹ ਹੈ ਕਿ ਉਹ ਕੌਮੀਅਤਾਂ ਸੰਸਾਰ ਦੇ ਨਕਸ਼ੇ ਤੋਂ ਹਮੇਸ਼ਾ ਲਈ ਮਨਫ਼ੀ ਹੋ ਜਾਂਦੀਆਂ ਹਨ ਜੋ ਆਪਣੀ ਬੋਲੀ, ਆਪਣੇ ਵਿਰਸੇ ਨੂੰ ਵਿਸਾਰ ਦਿੰਦੀਆਂ ਹਨ। ਭਾਸ਼ਾ-ਵਿਗਿਆਨੀਆਂ ਦਾ ਕਥਨ ਹੈ ਕਿ ਮਨੁੱਖ ਦੀ ਤਰੱਕੀ ਵਿਚ ਉਸ ਦੀ ਮਾਤਭਾਸ਼ਾ ਦੀ ਬਹੁਤ ਵੱਡੀ ਭੂਮਿਕਾ ਹੁੰਦੀ ਹੈ। ਇਸੇ ਆਸ਼ੇ ਨੂੰ ਮੁੱਖ ਰੱਖ ਕੇ ਕੌਮੀ ਰਾਜਧਾਨੀ ਦਿੱਲੀ ਦੇ ਦੋ ਸਿਰੜੀ ਪੰਜਾਬੀ ਅਧਿਆਪਕਾਂ ਪ੍ਰਕਾਸ਼ ਸਿੰਘ ਗਿੱਲ ਤੇ ਐਸ.ਪੀ. ਸਿੰਘ ਨੇ 3 ਮਾਰਚ 2005 ਨੂੰ ਪੰਜਾਬੀ ਹੈਲਪਲਾਈਨ ਦੀ ਸਥਾਪਨਾ ਕੀਤੀ। ਇਸ ਦਾ ਸ਼ੁਰੂਆਤੀ ਮੰਤਵ ਦਿੱਲੀ ਵਿਚ ਸਕੂਲੀ ਵਿਦਿਆਰਥੀਆਂ, ਖਾਸ ਕਰ ਕੇ ਦਸਵੀਂ ਅਤੇ ਬਾਰ੍ਹਵੀਂ ਦੀ ਪੰਜਾਬੀ ਵਿਸ਼ੇ ਦੀ ਬੋਰਡ ਪ੍ਰੀਖਿਆ ਦੇਣ ਵਾਲੇ ਵਿਦਿਆਰਥੀਆਂ ਨੂੰ ਆਪਣੇ ਨਿਜੀ ਟੈਲੀਫ਼ੋਨਾਂ ਅਤੇ ਈ-ਮੇਲ ਰਾਹੀਂ ਪਾਠਕ੍ਰਮ, ਪੁਸਤਕਾਂ ਅਤੇ ਨਮੂਨੇ ਦੇ ਪ੍ਰਸ਼ਨ-ਪੱਤਰ ਬਾਰੇ ਜਾਣਕਾਰੀ ਦੇਣ ਲਈ ਇਕ ਨਵੇਕਲੀ ਪਹਿਲਕਦਮੀ ਕੀਤੀ। ਸ਼ੁਰੂ ਵਿਚ ਹੀ ਦਿੱਲੀ ਦੇ ਸੈਂਕੜੇ ਸਕੂਲੀ ਅਧਿਆਪਕਾਂ ਤੇ ਵਿਦਿਆਰਥੀਆਂ ਨੇ ਇਹਨਾਂ ਨਾਲ ਸੰਪਰਕ ਕੀਤਾ। ਇਸ ਦੇ ਸਿੱਟੇ ਵਜੋਂ ਪੰਜਾਬੀ ਵਿਸ਼ੇ ਦੇ ਨਤੀਜਿਆਂ ਵਿਚ ਸੁਧਾਰ ਵੇਖਣ ਨੂੰ ਮਿਲਿਆ। ਪੰਜਾਬੀ ਹੈਲਪਲਾਈਨ ਦੇ ਇਹਨਾਂ ਯਤਨਾਂ ਸਦਕਾ ਦਿੱਲੀ ਦੇ ਸਰਕਾਰੀ ਤੇ ਗ਼ੈਰ-ਸਰਕਾਰੀ ਕੁਝ ਹੋਰ ਅਧਿਆਪਕ, ਜਿਵੇਂ ਜਸਵਿੰਦਰ ਕੌਰ, ਮਹਿੰਦਰਪਾਲ ਮੁੰਜਾਲ, ਡਾ. ਇੰਦਰਪੀਤ ਕੌਰ, ਕੁਲਦੀਪ ਸਿੰਘ, ਅਮਰਜੀਤ ਸਿੰਘ ਤੇ ਸੁਨੀਲ ਬੇਦੀ ਅਤੇ ਕਈ ਪੰਜਾਬੀ-ਪ੍ਰੇਮੀ ਵੀ ਇਹਨਾਂ ਨਾਲ ਮਾਂ-ਬੋਲੀ ਦੀ ਸੇਵਾ ਲਈ ਤਿਆਰ ਹੋ ਗਏ। ਇਉਂ ਪੰਜਾਬੀ ਹੈਲਪਲਾਈਨ ਦਾ ਦਾਇਰਾ ਵਧਣ ਲੱਗਿਆ।

ਪੰਜਾਬੀ ਹੈਲਪਲਾਈਨ ਨੇ ਪੰਜਾਬੀ ਅਧਿਆਪਕਾਂ ਨੂੰ ਉਤਸ਼ਾਹ ਦੇਣ ਲਈ 100 ਫ਼ੀਸਦੀ ਨਤੀਜੇ ਦੇਣ ਵਾਲੇ ਅਧਿਆਪਕਾਂ ਨੂੰ ਸਨਮਾਨ ਦੇਣ ਵਾਸਤੇ ਆਪਣਾ ਪਲੇਠਾ ਪ੍ਰੋਗਰਾਮ ਜਨਵਰੀ 2006 ਵਿੱਚ ਚੈਮਸਫੋਰਡ ਕਲੱਬ, ਨਵੀਂ ਦਿੱਲੀ ਵਿਖੇ ਕੀਤਾ। ਇਸ ਵਿਚ ਦਿੱਲੀ ਘੱਟ-ਗਿਣਤੀ ਕਮਿਸ਼ਨ ਦੇ ਮੈਂਬਰ ਪੁਸ਼ਪਿੰਦਰ ਸਿੰਘ ਦਾ ਪੂਰਨ ਸਹਿਯੋਗ ਮਿਲਿਆ। ਇਸ ਪਲੇਠੇ ਪ੍ਰੋਗਰਾਮ ਵਿੱਚ ਪੰਜਾਬੀ ਹੈਲਪਲਾਈਨ ਨੇ ਦਿੱਲੀ ਦੇ ਸਰਕਾਰੀ ਤੇ ਗੈਰ-ਸਰਕਾਰੀ ਸਕੂਲਾਂ ਵਿਚ ਪੰਜਾਬੀ ਪੜ੍ਹਾਉਣ ਵਾਲੇ 173 ਦੇ ਕਰੀਬ ਅਧਿਆਪਕਾਂ ਨੂੰ ਮੋਮੈਂਟੋ ਤੇ ਸਰਟੀਫਿਕੇਟ ਦੇ ਕੇ ਸਨਮਾਨਿਤ ਕੀਤਾ। ਹੁਣ ਪੰਜਾਬੀ ਹੈਲਪਲਾਈਨ ਨੇ ਸੇਵਾਮੁਕਤ ਪੰਜਾਬੀ ਅਧਿਆਪਕਾਂ ਦਾ ਇਕ ਸਲਾਹਕਾਰ ਬੋਰਡ ਵੀ ਬਣਾਇਆ ਹੈ ਜਿਸ ਵਿਚ ਤਾਰਾ ਸਿੰਘ ਅਨਜਾਣ, ਐੱਨ.ਆਰ. ਗੋਇਲ, ਜਗਦੀਸ਼ ਕੌਸ਼ਲ, ਜਸਵੰਤ ਸਿੰਘ ਸੇਖਵਾਂ ਤੇ ਬਲਵਿੰਦਰ ਸਿੰਘ ਸੋਢੀ ਵਰਗੇ ਸੂਝਵਾਨ ਅਧਿਆਪਕ ਸ਼ਾਮਲ ਹਨ। ਇਸ ਦੇ ਨਾਲ ਹੀ ਸੰਸਥਾ ਨੇ ਪੰਜਾਬੀ ਨੂੰ ਦਿਲੋਂ ਪਿਆਰਨ ਵਾਲੇ ਐਡਵੋਕੇਟ ਗੁਰਭੇਜ ਸਿੰਘ ਗੁਰਾਇਆ ਨੂੰ ਆਪਣਾ ਕਾਨੂੰਨੀ ਸਲਾਹਕਾਰ ਬਣਾਇਆ।

ਪੰਜਾਬੀ ਹੈਲਪਲਾਈਨ ਦੇ ਅਣਥੱਕ ਕਾਰਜਾਂ ਨੂੰ ਦੇਖਦੇ ਹੋਏ 2007 ਵਿਚ ਦਿੱਲੀ ਸਰਕਾਰ ਦੀ ਪੰਜਾਬੀ ਅਕਾਦਮੀ ਵੱਲੋਂ ਤਦਕਾਲੀ ਮੁੱਖ ਮੰਤਰੀ ਸ਼੍ਰੀਮਤੀ ਸ਼ੀਲਾ ਦੀਕਸ਼ਿਤ ਨੇ ਇੰਦਰਾ ਗਾਂਧੀ ਆਰਟ ਸੈਂਟਰ, ਇੰਡੀਆ ਗੇਟ ਵਿਖੇ ਵਿਸਾਖੀ ਦੇ ਮੌਕੇ ਸੈਂਕੜੇ ਲੋਕਾਂ ਦੇ ਭਾਰੀ ਇਕੱਠ ਵਿੱਚ ਵਿਸ਼ੇਸ਼ ਤੌਰ 'ਤੇ ਸਨਮਾਨਿਤ ਕੀਤਾ।

ਦਿੱਲੀ ਵਿੱਚ ਗੈਰ-ਸਰਕਾਰੀ ਸਕੂਲਾਂ ਵਿਚ ਪੰਜਾਬੀ ਪੜ੍ਹਾਉਣ ਵਾਲੇ ਅਧਿਆਪਕਾਂ ਲਈ ਨਵੀਂ ਸਿੱਖਿਆ ਪ੍ਰਣਾਲੀ ਦੇ ਨਾਲ-ਨਾਲ ਪੰਜਾਬੀ ਭਾਸ਼ਾ ਤੇ ਸਲਬੇਸ ਵਿਚ ਆਈਆਂ ਤਬਦੀਲੀਆਂ ਤੋਂ ਜਾਣੂ ਕਰਾਉਣ ਲਈ ਜਦੋਂ ਕਦੀ ਲੋੜ ਮਹਿਸੂਸ ਹੋਈ ਤਾਂ ਇਸ ਸੰਸਥਾ ਨੇ ਸਭ ਤੋਂ ਪਹਿਲਾਂ ਮੂਹਰੇ ਆ ਕੇ ਸੈਮੀਨਾਰ, ਕਾਰਜਸ਼ਾਲਾਵਾਂ ਅਤੇ ਗੋਸ਼ਟੀਆਂ ਕਰ ਕੇ ਹਰ ਸੰਭਵ ਯਤਨ ਕੀਤੇ। ਇਥੋਂ ਤੱਕ ਕਿ ਐਸ.ਸੀ.ਈ.ਆਰ.ਟੀ. ਦਿੱਲੀ ਵਿਚ ਪੰਜਾਬੀ ਅਧਿਆਪਕਾਂ ਨੂੰ ਇਨ-ਸਰਵਿਸ-ਟਰੇਨਿੰਗ ਦੇਣ ਵਿਚ ਵੀ ਸੰਸਥਾ ਨੇ ਆਪਣੀ ਸਾਰਥਕ ਭੂਮਿਕਾ ਨਿਭਾਈ। ਫਰਵਰੀ 2008 ਵਿਚ ਸੰਸਥਾ ਵੱਲੋਂ ਦਿੱਲੀ ਦੇ ਪਟੇਲ ਨਗਰ ਵਿਖੇ ਨੌਜਵਾਨਾਂ ਨੂੰ ਪੰਜਾਬੀ ਕੰਪਿਊਟਰ ਦੀ ਸਿਖਲਾਈ ਲਈ 'ਕੰਪਿਊਟਰ ਟਰੇਨਿੰਗ ਸੈਂਟਰ' ਦੀ ਸਥਾਪਨਾ ਕੀਤੀ ਗਈ।

ਮਾਰਚ 2009 ਵਿਚ ਪਹਿਲੀ ਵਾਰ ਦਿੱਲੀ ਦੇ ਪੰਜਾਬੀ ਜਗਤ ਦੀ ਡਾਇਰੈਕਟਰੀ 'ਪੰਜਾਬੀਅਤ ਦੀ ਸ਼ਾਨ' ਦਿਲਵਿੰਦਰ ਸਿੰਘ ਅਜ਼ੂਰ ਦੇ ਵਿਸ਼ੇਸ਼ ਸਹਿਯੋਗ ਨਾਲ ਛਾਪੀ ਗਈ। ਇਸ ਡਾਇਰੈਕਟਰੀ ਵਿੱਚ ਦਿੱਲੀ ਯੂਨੀਵਰਸਿਟੀ ਨਾਲ ਸੰਬੰਧਿਤ ਪੰਜਾਬੀ ਪੜ੍ਹਾਉਣ ਵਾਲੇ ਕਾਲਜਾਂ, ਸਕੂਲਾਂ, ਲੇਖਕਾਂ, ਪੰਜਾਬੀ ਪ੍ਰਕਾਸ਼ਕਾਂ, ਪੰਜਾਬੀ ਅਖ਼ਬਾਰਾਂ/ਰਸਾਲਿਆਂ, ਪੰਜਾਬੀ ਪੱਤਰਕਾਰਾਂ, ਪੰਜਾਬੀ ਚੈਨਲਾਂ ਦੇ ਨਾਲ ਨਾਲ ਹੋਰ ਪ੍ਰਮੁੱਖ ਪੰਜਾਬੀ ਸ਼ਖਸ਼ੀਅਤਾਂ ਅਤੇ ਦਿੱਲੀ ਸਿੱਖ ਗੁਰਦੁਆਰਾ ਪਬੰਧਕ ਕਮੇਟੀ ਦੇ ਸਮੂਹ ਮੈਂਬਰਾਂ ਬਾਰੇ ਵਿਸਤਾਰ ਸਹਿਤ ਜਾਣਕਾਰੀ ਦਿੱਤੀ ਗਈ। ਇਸ ਡਾਇਰੈਕਟਰੀ ਦੇ ਆਰੰਭ ਵਿਚ ਸ਼੍ਰੀਮਤੀ ਸ਼ੀਲਾ ਦੀਕਸ਼ਿਤ ਨੇ ਆਪਣਾ ਸੰਦੇਸ਼ ਦਿੱਤਾ ਤੇ ਨਾਲ ਹੀ ਡਾ. ਬਰਜਿੰਦਰ ਸਿੰਘ ਹਮਦਰਦ, ਕੌਮੀ ਘੱਟ-ਗਿਣਤੀ ਕਮਿਸ਼ਨ ਦੇ ਮੈਂਬਰ ਹਰਵਿੰਦਰ ਸਿੰਘ ਹੰਸਪਾਲ, ਸਵਰਗਵਾਸੀ ਡਾ. ਸੁਤਿੰਦਰ ਸਿੰਘ ਨੂਰ, ਡਾ. ਰਵੇਲ ਸਿੰਘ, ਪੁਸ਼ਪਿੰਦਰ ਸਿੰਘ, ਗਿਆਨ ਸਿੰਘ ਨੇ ਇਹਨਾਂ ਨੌਜਵਾਨਾਂ ਵੱਲੋਂ ਇਸ ਤਰ੍ਹਾਂ ਦੀ ਪੰਜਾਬੀ ਡਾਇਰੈਕਟਰੀ ਤਿਆਰ ਕਰਨ ਉਤੇ ਵਧਾਈ ਦਿੱਤੀ ਅਤੇ ਇਸ ਨੂੰ ਪੰਜਾਬੀ ਭਾਸ਼ਾ ਦੀ ਤਰੱਕੀ ਲਈ ਇੱਕ ਮੀਲ ਪੱਥਰ ਦੱਸਿਆ।

ਹੁਣ ਪੰਜਾਬੀ ਹੈਲਪਲਾਈਨ ਦੇ ਪੰਜਾਬੀ ਲਈ ਕੀਤੇ ਜਾ ਰਹੇ ਕਾਰਜਾਂ ਦੀ ਖੁਸ਼ਬੂ ਗੁਆਂਢੀ ਸੂਬਿਆਂ ਤੱਕ ਪਹੁੰਚ ਗਈ ਸੀ। ਸਿੱਟੇ ਵਜੋਂ ਹਰਿਆਣਾ, ਪੰਜਾਬ, ਚੰਡੀਗੜ੍ਹ, ਜੰਮੂ ਤੇ ਰਾਜਸਥਾਨ, ਇੱਥੋਂ ਤੱਕ ਕਿ ਕਲਕੱਤਾ ਤੱਕ ਤੋਂ ਖਾਸ ਤੌਰ ਉਤੇ ਸੀ.ਬੀ.ਐੱਸ.ਈ. ਨਾਲ ਸੰਬੰਧਤ ਪੰਜਾਬੀ ਵਿਸ਼ਾ ਪੜ੍ਹਾਉਣ ਵਾਲੇ ਸਕੂਲਾਂ ਦੇ ਅਧਿਆਪਕ ਤੇ ਵਿਦਿਆਰਥੀ ਬੋਰਡ ਪ੍ਰੀਖਿਆ ਦੇ ਸੰਬੰਧ ਵਿਚ ਜਾਣਕਾਰੀ ਪ੍ਰਾਪਤ ਕਰਨ ਲਈ ਸੰਸਥਾ ਦੇ ਅਹੁਦੇਦਾਰਾਂ ਨਾਲ ਸੰਪਰਕ ਕਰਨ ਲੱਗੇ।

ਹੈਲਪਲਾਈਨ ਨੇ ਸਰਕਾਰੀ ਅਦਾਰਿਆਂ ਨੂੰ ਪੰਜਾਬੀ ਭਾਸ਼ਾ ਪ੍ਰਤੀ ਚੇਤੰਨ ਕਰਨ ਲਈ ਕੇਂਦਰੀ ਸਿੱਖਿਆ ਬੋਰਡ (ਸੀ.ਬੀ.ਐੱਸ.ਈ.) ਨੂੰ ਪੰਜਾਬੀ ਵਿਸ਼ੇ ਦਾ ਸਲੇਬਸ ਗੁਰਮੁਖੀ ਲਿਪੀ ਵਿਚ ਤਿਆਰ ਕਰਨ ਦੀ ਬੇਨਤੀ ਕੀਤੀ। ਸੀ.ਬੀ.ਐਸ.ਈ. ਦੇ ਸਹਾਇਕ ਸਿੱਖਿਆ ਅਧਿਕਾਰੀ ਅਲ ਹਿਲਾਲ ਅਹਿਮਦ ਨੇ ਪੰਜਾਬੀ ਹੈਲਪਲਾਈਨ ਦਾ ਸਹਿਯੋਗ ਲੈਂਦਿਆਂ ਅਪਰੈਲ 2009 ਵਿਚ ਪੰਜਾਬੀ ਵਿਸ਼ੇ ਦਾ ਸਲੇਬਸ ਗੁਰਮੁਖੀ ਵਿੱਚ 'ਆਨ ਲਾਈਨ'

-ਪਰਤੋ-

ਜਾਰੀ ਕੀਤਾ। ਜਿੱਥੇ ਸੰਸਥਾ ਪੰਜਾਬੀ ਪੜ੍ਹਾਉਣ ਵਾਲੇ ਅਧਿਆਪਕਾਂ ਨੂੰ ਸਮੇਂ-ਸਮੇਂ ਤੇ ਉਤਸ਼ਾਹ ਦਿੰਦੀ ਹੈ, ਉਥੇ ਪੰਜਾਬੀ ਵਿਸ਼ਾ ਪੜ੍ਹਨ ਵਾਲੇ ਤੇ ਬੋਰਡ ਪ੍ਰੀਖਿਆ ਵਿਚ ਅੱਵਲ ਆਉਣ ਵਾਲੇ ਵਿਦਿਆਰਥੀਆਂ ਨੂੰ ਵੀ ਸਨਮਾਨਿਤ ਕਰਦੀ ਹੈ।

ਪੰਜਾਬੀ ਹੈਲਪਲਾਈਨ ਨੂੰ ਪੰਜਾਬੀ ਦੇ ਪ੍ਰਚਾਰ ਤੇ ਪ੍ਰਸਾਰ ਲਈ ਹੋਰ ਉਤਸ਼ਾਹ ਦੇਣ ਵਾਸਤੇ ਗੈਰ-ਸਰਕਾਰੀ ਸੰਸਥਾ ਪੰਜਾਬੀ ਸਾਹਿਤ ਸਭਾ (ਰਜਿ.) ਨਵੀਂ ਦਿੱਲੀ ਵੱਲੋਂ ਆਪਣੇ ਸਾਲਾਨਾ ਪੋਗਰਾਮ 'ਧੁੱਪ ਦੀ ਮਹਿਫ਼ਲ' ਵਿਚ ਜਨਵਰੀ 2009 ਵਿਚ ਪ੍ਰਧਾਨ ਸਵਰਗਵਾਸੀ ਕਰਤਾਰ ਸਿੰਘ ਦੁੱਗਲ, ਕੌਮੀ ਘੱਟ-ਗਿਣਤੀ ਕਮਿਸ਼ਨ ਦੇ ਸਾਬਕਾ ਚੇਅਰਮੈਨ ਤਰਲੋਚਨ ਸਿੰਘ, ਸਭਾ ਦੀ ਚੇਅਰਪਰਸਨ ਰੇਣੂਕਾ ਸਿੰਘ, ਚਰਨਜੀਤ ਸਿੰਘ ਚੰਨ ਅਤੇ ਡਾ. ਕਰਨਜੀਤ ਸਿੰਘ ਵੱਲੋਂ ਵਿਸ਼ੇਸ਼ ਤੌਰ 'ਤੇ ਸਨਮਾਨਿਆ ਗਿਆ।

ਦਿੱਲੀ ਦੇ ਸਕੂਲਾਂ ਵਿਚ ਬਾਰ੍ਹਵੀਂ ਜਮਾਤ ਤੱਕ ਪੰਜਾਬੀ ਵਿਸ਼ਾ ਪੜ੍ਹ ਚੁੱਕੇ ਵਿਦਿਆਰਥੀਆਂ ਨੂੰ ਦਿੱਲੀ ਦੇ ਕਾਲਜਾਂ ਵਿਚ ਪੰਜਾਬੀ ਵਿਸ਼ਾ ਲੈਣ ਲਈ ਪ੍ਰੇਰਿਤ ਕਰਨ ਵਾਸਤੇ ਦਿੱਲੀ ਯੂਨੀਵਰਸਿਟੀ ਦੇ ਕਾਨਫ਼ਰੰਸ ਹਾਲ ਵਿਚ ਦਿੱਲੀ ਘੱਟ-ਗਿਣਤੀ ਕਮਿਸ਼ਨ ਦੇ ਮੈਂਬਰ ਪੁਸ਼ਪਿੰਦਰ ਸਿੰਘ ਅਤੇ ਪੰਜਾਬੀ ਵਿਭਾਗ ਦੇ ਮੁਖੀ ਡਾ. ਮਨਜੀਤ ਸਿੰਘ ਦੇ ਸਹਿਯੋਗ ਨਾਲ ਪੰਜਾਬੀ ਹੈਲਪਲਾਈਨ ਨੇ ਜੂਨ 2010 ਵਿਚ 'ਦੋ-ਰੋਜ਼ਾ ਪੰਜਾਬੀ ਭਾਸ਼ਾ ਕਾਉਂਸਲਿੰਗ' ਦਾ ਆਯੋਜਨ ਕੀਤਾ। ਇਸ ਕਾਉਂਸਲਿੰਗ ਵਿੱਚ ਦਿੱਲੀ ਦੇ ਕਈ ਕਾਲਜਾਂ ਦੇ ਪ੍ਰਿੰਸੀਪਲਾਂ ਵੱਲੋਂ ਮੌਕੇ ਉੱਤੇ ਹੀ ਵਿਦਿਆਰਥੀਆਂ ਨੂੰ ਬੀ.ਏ. ਪੰਜਾਬੀ ਆਨਰਜ਼ ਅਤੇ ਬੀ.ਏ. ਪਾਸ ਕੋਰਸਾਂ ਵਿਚ ਦਾਖ਼ਲਾ ਦੇ ਦਿੱਤਾ ਗਿਆ।

ਦਿੱਲੀ ਦੇ ਕੇਂਦਰੀ ਪੰਜਾਬੀ ਸਾਹਿਤ ਸੰਮੇਲਨ, ਪੰਜਾਬੀ ਲੋਕ ਮੰਚ, ਪੰਜਾਬੀ ਪ੍ਰਚਾਰਨੀ ਸਭਾ, ਪੰਜਾਬੀ ਸਾਹਿਤ ਸੱਭਿਆਚਾਰ ਸੰਗਠਨ ਅਤੇ ਹੋਰ ਕਈ ਪੰਜਾਬੀ ਸੰਸਥਾਵਾਂ ਨੇ ਹੈਲਪਲਾਈਨ ਦੇ ਸੰਚਾਲਕਾਂ ਵੱਲੋਂ ਨਿਸ਼ਕਾਮ ਭਾਵਨਾ ਨਾਲ ਕੀਤੇ ਜਾ ਰਹੇ ਕਾਰਜਾਂ ਨੂੰ ਵੇਖਦੇ ਹੋਏ ਸਮੇਂ-ਸਮੇਂ 'ਤੇ ਸਨਮਾਨਤ ਕੀਤਾ।

ਕਾਲਜ ਪੱਧਰ ਤੱਕ ਪੰਜਾਬੀ ਵਿਸ਼ਾ ਪੜ੍ਹ ਚੁੱਕੇ ਵਿਦਿਆਰਥੀਆਂ ਨੂੰ ਪੰਜਾਬੀ ਭਾਸ਼ਾ ਰਾਹੀਂ ਕੈਰੀਅਰ ਬਣਾਉਣ ਲਈ ਜਾਗਰਿਤ ਕਰਨ ਵਾਸਤੇ ਪੰਜਾਬੀ ਮਾਧਿਅਮ ਨਾਲ ਆਜ਼ਾਦ ਹਿੰਦੁਸਤਾਨ ਦੇ ਇਤਿਹਾਸ ਵਿਚ ਪੰਜਾਬੀ ਵਿਸ਼ੇ ਨਾਲ ਸਿਵਲ ਪ੍ਰੀਖਿਆ ਪਾਸ ਕਰ ਕੇ ਆਈ.ਏ.ਐੱਸ. ਬਣਨ ਵਾਲੇ ਨੌਜਵਾਨ ਵਰਿੰਦਰ ਸ਼ਰਮਾ ਨੂੰ 22 ਅਕਤੂਬਰ 2011 ਨੂੰਸਰਦਾਰਨੀ ਜਸਪਾਲ ਕੌਰ ਮੈਮੋਰੀਅਲ ਟਰੱਸਟ ਵੱਲੋਂ ਸਨਮਾਨਿਆ ਗਿਆ। ਉਥੇ ਹੀ ਪੰਜਾਬੀ ਹੈਲਪਲਾਈਨ ਵੱਲੋਂ ਵੀ ਵਰਿੰਦਰ ਨੂੰ ਸਨਮਾਨਿਤ ਕੀਤਾ ਗਿਆ। ਹੁਣ ਜਸਪਾਲ ਕੌਰ ਮੈਮੋਰੀਅਲ ਟਰੱਸਟ ਦੇ ਸਹਿਯੋਗ ਨਾਲ ਨੌਜਵਾਨ ਮੁੰਡੇ-ਕੁੜੀਆਂ ਨੂੰ 'ਸਿਵਲ ਸਰਵਿਸ' ਵਿਚ ਆਉਣ ਵਾਸਤੇ ਉਤਸ਼ਾਹਿਤ ਕੀਤਾ ਜਾ ਰਿਹਾ ਹੈ।

ਪੰਜਾਬੀ ਹੈਲਪਲਾਈਨ ਵੱਲੋਂ ਆਪਣੇ ਸਮੁੱਚੇ ਕਾਰਜ ਨੂੰ ਅੰਤਰਰਾਸ਼ਟਰੀ ਪੱਧਰ 'ਤੇ ਪਛਾਣ ਦੁਆਉਣ ਲਈ ਪੰਜਾਬੀ ਸਾਹਿਤ ਸਭਾ ਦੇ ਸਹਿਯੋਗ ਨਾਲ ਫਰਵਰੀ 2012 ਵਿਚ '20ਵੇਂ ਅੰਤਰਰਾਸ਼ਟਰੀ ਪੁਸਤਕ ਮੇਲੇ' ਵਿਚ ਪ੍ਰਗਤੀ ਮੈਦਾਨ ਅੰਦਰ ਆਪਣੀ ਸੰਸਥਾ ਦਾ ਸਟਾਲ ਲਾਇਆ ਗਿਆ। ਇਸ ਸਟਾਲ ਵਿਚ ਦੇਸ ਦੇ ਵੱਖ-ਵੱਖ ਸੂਬਿਆਂ ਤੋਂ ਭਾਰੀ ਗਿਣਤੀ ਵਿੱਚ ਪੰਜਾਬੀ ਪਿਆਰਿਆਂ ਨੇ ਦਿਲਚਸਪੀ ਦਿਖਾਈ। ਪੰਜਾਬੀ ਤੇ ਪੰਜਾਬੀਅਤ ਨੂੰ ਪਿਆਰ ਕਰਨ ਵਾਲੇ ਅਜੀਤ ਪ੍ਰਕਾਸ਼ਨ ਦੇ ਮੁੱਖ-ਸੰਪਾਦਕ ਡਾ. ਬਰਜਿੰਦਰ ਸਿੰਘ ਨੇ ਪੰਜਾਬੀ ਹੈਲਪਲਾਈਨ ਦੇ ਸਟਾਲ 'ਤੇ ਹਾਜ਼ਰੀ ਲਾਉਂਦੇ ਹੋਏ ਹੈਲਪਲਾਈਨ ਵੱਲੋਂ ਪੰਜਾਬੀ ਭਾਸ਼ਾ ਲਈ ਕੀਤੇ ਜਾ ਰਹੇ ਕਾਰਜਾਂ ਬਾਰੇ ਵਿਸਤਾਰ-ਸਹਿਤ ਜਾਣਕਾਰੀ ਪ੍ਰਾਪਤ ਕੀਤੀ। ਇਸ ਮੇਲੇ ਵਿੱਚ ਸੰਸਥਾ ਵੱਲੋਂ ਪੰਜਾਬੀ ਪ੍ਰੇਮੀਆਂ ਨੂੰ ਪੰਜਾਬੀ ਸਿੱਖਣ ਲਈ ਕਾਇਦੇ ਅਤੇ ਪੰਜਾਬੀ ਫੌਂਟ ਦੀ ਸੀ.ਡੀ. ਨੂੰ ਹਜ਼ਾਰਾਂ ਦੀ ਗਿਣਤੀ ਵਿੱਚ ਵੰਡਿਆ ਗਿਆ ਤਾਂ ਜੋ ਵੱਧ ਤੋਂ ਵੱਧ ਲੋਕਾਂ ਵੱਲੋਂ ਪੰਜਾਬੀ ਭਾਸ਼ਾ ਨੂੰ ਸਿੱਖਣ ਅਤੇ ਇਸ ਨੂੰ ਕੈਰੀਅਰ ਵੱਜੋਂ ਅਪਨਾਉਣ ਲਈ ਪ੍ਰੇਰਿਤ ਕੀਤਾ ਜਾ ਸਕੇ। ਇਹ ਸੀ.ਡੀ. ਡਾ. ਇੰਦਰਪ੍ਰੀਤ ਕੌਰ, ਪੰਜਾਬੀ ਪ੍ਰਚਾਰਨੀ ਸਭਾ ਦੇ ਮੁੱਖ ਸੇਵਾਦਾਰ ਮਨਿੰਦਰਪਾਲ ਸਿੰਘ ਭਾਈ ਜੀ ਅਤੇ ਡਾ. ਪਿਥਵੀ ਰਾਜ ਥਾਪਰ ਦੇ ਸਹਿਯੋਗ ਨਾਲ ਤਿਆਰ ਕਰਾਈ ਗਈ ਸੀ।

ਪੰਜਾਬੀ ਹੈਲਪਲਾਈਨ ਨੇ ਇਕ ਪਲਾਂਘ ਹੋਰ ਪੁੱਟਦੇ ਹੋਏ ਜਨਵਰੀ 2013 ਵਿਚ ਦ੍ਰਿਸ਼ਟੀਹੀਣ ਵਿਦਿਆਰਥੀ ਰਾਮਜੀ ਮੌਰਿਆ, ਜੋ ਯੂ.ਪੀ. ਦਾ ਰਹਿਣ ਵਾਲਾ ਹੈ, ਵਾਸਤੇ ਦੱਸਵੀਂ ਦੀਆਂ ਪੰਜਾਬੀ ਪਾਠ-ਪੁਸਤਕਾਂ ਦੀ ਆਡੀਓ ਸੀ.ਡੀ. ਤਿਆਰ ਕੀਤੀ ਗਈ। ਇਸ ਨੂੰ ਧੁੱਪ ਦੀ ਮਹਿਫ਼ਲ ਦੇ ਸਾਲਾਨਾ ਪ੍ਰੋਗਰਾਮ ਵਿੱਚ ਰਿਲੀਜ਼ ਕੀਤਾ ਗਿਆ। ਇਸ ਸੀ.ਡੀ. ਦੀ ਸਹਾਇਤਾ ਨਾਲ ਇਸ ਵਿਦਿਆਰਥੀ ਨੇ ਪੰਜਾਬੀ ਵਿਸ਼ੇ ਵਿੱਚ ਡਿਸ਼ਟਿੰਕਸ਼ਨ ਹਾਸਲ ਕੀਤੀ। ਇਸ ਸੀ.ਡੀ. ਤੋਂ ਦਿੱਲੀ ਅਤੇ ਬਾਹਰਲੇ ਸੂਬਿਆਂ ਦੇ ਵਿਦਿਆਰਥੀਆਂ ਨੇ ਵੱਧ ਤੋਂ ਵੱਧ ਲਾਭ ਉਠਾਇਆ।

2014 ਵਿਚ ਪੰਜਾਬੀ ਹੈਲਪਲਾਈਨ ਨੇ ਸਿਵਲ ਸਰਵਿਸ ਆਈ.ਏ.ਐੱਸ. ਦੀ ਤਿਆਰੀ ਵਾਸਤੇ ਇਕ ਕਿਤਾਬਚਾ ਤਿਆਰ ਕਰਵਾਇਆ ਜਿਸ ਰਾਹੀਂ ਕਾਲਜਾਂ ਦੇ ਵਿਦਿਆਰਥੀਆਂ ਨੂੰ ਸਿਵਲ ਸਰਵਿਸ ਦੇ ਸਿਲੇਬਸ ਅਤੇ ਪਾਠ-ਪੁਸਤਕਾਂ ਬਾਰੇ ਜਾਣਕਾਰੀ ਦੇਣ ਦੀ ਮੁਹਿੰਮ ਆਰੰਭ ਕੀਤੀ ਗਈ।

2015 ਵਿੱਚ ਬਾਰ੍ਹਵੀਂ ਦੀਆਂ ਪੰਜਾਬੀ ਪਾਠ-ਪੁਸਤਕਾਂ ਵਾਸਤੇ ਇਕ ਵਾਰ ਫੇਰ ਆਡੀਓ ਸੀ.ਡੀ. ਤਿਆਰ ਕੀਤੀ ਗਈ ਤੇ ਰਾਮਜੀ ਮੌਰਿਆ ਨੇ ਮੁੜ ਸੀ.ਬੀ.ਐੱਸ.ਈ. ਦੀ ਬਾਰ੍ਹਵੀਂ ਦੀ ਬੋਰਡ ਪ੍ਰੀਖਿਆ ਦੀ ਤਿਆਰੀ ਇਸ ਰਾਹੀਂ ਕੀਤੀ ਤੇ 80ਫੀਸਦੀ ਅੰਕ ਹਾਸਲ ਕੀਤੇ। ਹੁਣ ਇਹ ਵਿਦਿਆਰਥੀ ਦਿੱਲੀ ਯੂਨੀਵਰਸਿਟੀ ਤੋਂ ਬੀ.ਏ. ਕਰ ਰਿਹਾ ਹੈ ਤੇ ਉਸ ਦਾ ਉਦੇਸ਼ ਪੰਜਾਬੀ ਅਧਿਆਪਕ ਬਣਨ ਦਾ ਹੈ।

ਪੰਜਾਬੀ ਹੈਲਪਲਾਈਨ ਵੱਲੋਂ ਮਾਤਾ ਸੁੰਦਰੀ ਕਾਲਜ ਫਾਰ ਵੂਮੈਨ, ਸ੍ਰੀ ਗੁਰੂ ਤੇਗ ਬਹਾਦਰ ਖਾਲਸਾ ਕਾਲਜ ਅਤੇ ਦਿੱਲੀ ਦੇ ਸਰਕਾਰੀ ਤੇ ਗੈਰ-ਸਰਕਾਰੀ ਸਕੂਲਾਂ ਵਿਚ ਸਮੇਂ-ਸਮੇਂ ਪੰਜਾਬੀ ਭਾਸ਼ਾ ਪ੍ਰਤੀ ਕੌਂਸਲਿੰਗ ਕੀਤੀ ਜਾਂਦੀ ਹੈ ਤਾਂ ਜੋ ਵੱਧ ਤੋਂ ਵੱਧ ਵਿਦਿਆਰਥੀ ਪੰਜਾਬੀ ਭਾਸ਼ਾ ਪੜ੍ਹਨ ਵਾਸਤੇ ਅੱਗੇ ਆਉਣ।

ਸੰਸਥਾ ਵੱਲੋਂ ਪੰਜਾਬੀ ਭਾਸ਼ਾ ਪੜ੍ਹਾਉਣ ਵਾਲਿਆਂ ਦਾ ਸਨਮਾਨ ਵੀ ਕੀਤਾ ਜਾਂਦਾ ਹੈ ਤੇ ਇਸ ਵਾਰ ਇਹ ਪ੍ਰੋਗਰਾਮ ਭਗਤ ਨਾਮਦੇਵ ਭਵਨ, ਪਹਾੜਗੰਜ ਵਿਖੇ ਕੀਤਾ ਜਾ ਰਿਹਾ ਹੈ। ਉਸ ਵਿਚ ਸਾਲ 2014-15 ਵਿਚ ਦਸਵੀਂ ਅਤੇ ਬਾਰ੍ਹਵੀਂ ਵਿੱਚ ਸੌ ਫੀਸਦੀ ਨਤੀਜਾ ਦੇਣ ਵਾਲੇ ਅਧਿਆਪਕਾਂ ਨੂੰ ਸਨਮਾਨਿਆ ਜਾਵੇਗਾ।

ਜਦੋਂ ਤੱਕ ਪੰਜਾਬੀ ਵਿਚ ਇਹੋ ਜਿਹੀਆਂ ਸੰਸਥਾਵਾਂ ਨਿਸ਼ਕਾਮ ਭਾਵਨਾ ਨਾਲ ਕੰਮ ਕਰਦੀਆਂ ਰਹਿਣਗੀਆਂ, ਪੰਜਾਬੀ ਭਾਸ਼ਾ ਨੂੰ ਕੋਈ ਖ਼ਤਰਾ ਨਹੀਂ ਹੋ ਸਕਦਾ ਤੇ ਇਹ ਹਮੇਸ਼ਾ ਚੜ੍ਹਦੀ ਕਲਾ ਵਿਚ ਰਹੇਗੀ।

###



# ਕੂਕਾ ਲਹਿਰ ਦੇ ਅਮਰ ਨਾਇਕ:

## ਰਸਾਂ ਕਸਾਂ ਤੋਂ ਉਪਰਾਮ:

## ਸੰਤ ਕੇਸਰ ਸਿੰਘ ਜੀ "ਚੁੱਪ" ਸੇਖਵਾਂ ਵਾਲੇ

*—ਸੁਵਰਨ ਸਿੰਘ ਵਿਰਕ*

ਸਤਿਗੁਰੂ ਰਾਮ ਸਿੰਘ ਜੀ ਦੁਆਰਾ ਸਾਰੇ ਨਾਮਧਾਰੀ ਪੰਥ ਵਿਚ, ਉਹਨਾਂ ਸਾਧੂ ਸੰਤਾਂ ਦੀ ਕੋਈ ਕਮੀ ਨਹੀਂ ਸੀ ਜੋ ਤੁਰ ਫਿਰਕੇ ਆਪਣੇ ਪਿਆਰੇ ਦੇ ਮਿਸ਼ਨ ਦਾ ਪਰਚਾਰ ਵੀ ਕਰਦੇ ਸਨ ਅਤੇ ਇਕ ਥਾਂ ਤੇ ਡੇਰਾ ਬਣਾਕੇ ਆਲੇ ਦੁਆਲੇ ਦੀਆਂ ਸੰਗਤਾਂ ਨੂੰ ਨਾਮ ਬਾਣੀ ਨਾਲ ਜੋੜਨ ਅਤੇ ਕੂਕਾ ਕਿਰਦਾਰ ਵਿਚ ਪਰਪੱਕ ਹੋਣ ਲਈ ਉਤਸਾਹਿਤ ਵੀ ਕਰਦੇ ਸਨ। ਇਹ ਸਾਧੂਜਨ ਅਮਲੀ ਜੀਵਨ ਵਾਲੇ ਦੇ ਰੰਗ ਵਿਚ ਰੰਗੇ ਹੋਏ ਸਨ। ਆਪਣੇ ਸਤਿਗੁਰੂ ਤੇ ਪੂਰਨ ਭਰੋਸੇ ਵਾਲੇ 1 ਹਰ ਪ੍ਰਾਣੀ ਮਾਤਰ ਦੇ ਦੁੱਖ ਦਰਦ ਨੂੰ ਸਦਾ ਆਪਣਾ ਸਮਝਣ ਵਾਲੇ ਤੇ ਉਸ ਦੇ ਕਸ਼ਟ ਦੀ ਨਵਿਰਤੀ ਲਈ ਆਪਣਾ ਯੋਗਦਾਨ ਪਾਉਣ ਵਾਲੇ ਸਨ। ਉਨੀਵੀਂ ਸਦੀ ਦੇ ਆਖਰੀ ਦਹਾਕੇ ਤੋਂ ਵੀਹਵੀਂ ਦੇ ਪਹਿਲੇ ਤਿੰਨ ਦਹਾਕਿਆਂ ਤੱਕ ਨਾਮਧਾਰੀ ਪੰਥ ਦੀ "ਕੇਸਰ-ਕਿਆਰੀ" ਦੇ ਤੀਜੇ ਸੰਤ ਕੇਸਰ ਸਿੰਘ ਜੀ "ਚੁੱਪ" ਦੀ ਮਹਿਮਾ ਸਾਰੇ ਭਾਈਚਾਰੇ ਵਿਚ ਫੈਲੀ ਹੋਈ ਸੀ। ਗੁਜਰਾਂ ਵਾਲੇ ਸ਼ਹਿਰ ਵਿਚ ਨਾਮਧਾਰੀ ਸੰਗਤ ਦੀ ਧਰਮਸ਼ਾਲਾ ਦਾ ਆਹਰ, ਬੇਸ਼ਕ ਗੁਰੂ ਹਰੀ ਸਿੰਘ ਕਾਲ ਦੇ ਆਖਰੀ ਸਮੇਂ, ਆਪ ਦੇ ਦੋ ਅਨਿੰਨ ਸਿੱਖਾਂ, ਸੰਤਾ ਸਿੰਘ ਜੀ ਘੁੱਕੇ ਵਾਲੀਏ ਤੇ ਵੀਰ ਸਿੰਘ ਜੀ ਭੋਮਾ ਵਡਾਲੀਏ ਨੇ ਕੀਤਾ ਸੀ। ਇਹ ਜਗ੍ਹਾ ਸ਼ਹਿਰ ਦੇ ਹੀ ਇਕ ਧਿਆਨ ਸਿੰਘ ਸੇਠ ਨੇ ਦਿੱਤੀ ਸੀ ਆਪਣੇ ਚਲਾਣੇ ਦੇ ਲਾਗੇ ਸ਼ਾਗੇ। ਇਸ ਜਗ੍ਹਾ ਤੇ ਪਹਿਲਾਂ ਪਹਿਲੇ ਲੰਗਰ ਪਾਣੀ ਦੀ ਸੇਵਾ ਮਾਝੇ ਦੇ ਉਪਰ ਵਰਣਿਤ ਦੋਹਾਂ ਬਾਬਿਆਂ ਨੇ, ਰੋਜ਼ਾਨਾ ਘਾਹ ਖੋਤ ਕੇ ਵੇਚ ਕੇ ਉਸਦੀ ਰਸਦ ਖਰੀਦ ਕੇ ਸ਼ੁਰੂ ਕੀਤੀ। ਹੌਲੀ ਹੌਲੀ ਆਸ ਪਾਸ ਦੀ ਸੰਗਤ ਦਾ ਧਿਆਨ ਹੁੰਦਾ ਗਿਆ ਤਾਂ ਲੰਗਰ ਨਿਯਮਿਤ ਹੋ ਗਿਆ, ਫਿਰ ਜਦੋਂ ਕੁ ਜਹੇ ਸੰਤ ਕੇਸਰ ਸਿੰਘ ਜੀ 'ਚੁੱਪ' ਦੀ ਮਹਿਮਾ ਵਧੀ ਤਾਂ ਇਕ ਹੋਰ ਧਰਮਸ਼ਾਲਾ ਵੀ ਬਣ ਗਈ। ਪਰ ਮੁੱਖ ਧਰਮਸ਼ਾਲਾ ਪਹਿਲੀ ਹੀ ਰਹੀ ਜਿੱਥੇ ਸੰਤ ਕੇਸਰ ਸਿੰਘ ਜੀ ਚਵਿੰਡਾ ਅਤੇ ਸੰਤ ਕੇਸਰ ਸਿੰਘ ਜੀ 'ਚੁੱਪ' ਦੀਆਂ ਦੇਹਾਂ ਦੇ ਸਸਕਾਰ ਹੋਏ। ਪਹਿਲੀ ਧਰਮਸ਼ਾਲਾ ਬਾਰੇ ਵਧੇਰੇ ਜਾਣਕਾਰੀ ਜਥੇਦਾਰ ਗੁਰਮੁੱਖ ਸਿੰਘ 'ਝੱਬਰ' ਦੇ ਜੀਵਨੀ ਮੂਲਕ ਸ੍ਵੈ-ਬਿਰਤਾਂਤ ਵਿਚੋਂ ਮਿਲਦੀ ਹੈ।



*ਸੰਤ ਕੇਸਰ ਸਿੰਘ ਜੀ "ਚੁੱਪ" ਸੇਖਵਾਂ ਵਾਲੇ*

"ਘਰਝਾਖ ਵਾਲੀ ਸੜਕ ਤੇ ਗੁਜਰਾਂ ਵਾਲੇ ਜਿਹੜਾ ਨਾਮਧਾਰੀਆਂ ਦਾ ਗੁਰਦੁਆਰਾ ਸੀ, ਉਹ ਬਾਬੇ ਸੰਤ ਸਿੰਘ ਵੀਰ ਸਿੰਘ ਹੋਰਾਂ ਹੀ ਅਬਾਦ ਕੀਤਾ ਸੀ। ...ਬਾਬੇ ਹੋਰਾਂ ਇਸ ਗੁਰਦੁਆਰੇ ਵਿਚ ਭੇਟੀ ਸਾਹਿਬੋਂ ਜਿਹੜੇ ਪੈਸੇ ਲਿਆਂਦੇ ਸਨ, ਉਹਨਾਂ ਨਾਲ ਜਲ ਪਾਣੀ ਆਏ ਗਏ ਸਿੱਖ ਸਾਧ ਨੂੰ ਛਕਾਉਣਾ। ਫਿਰ ਜਦ ਉਹ ਪੈਸੇ ਮੁਕ ਗਏ ਤਾਂ ਸਾਉਣ ਭਾਦਰੋਂ ਦੇ ਮਹੀਨੇ, ਘਾਹ ਦੀ ਰੱਖ ਠੇਕੇ ਤੇ ਲੈ ਲਈ। ਉਸ ਜ਼ਮਾਨੇ ਸੇਠ ਲੋਕਾਂ ਪਾਸ ਕਾਰਾਂ ਨਹੀਂ ਹੁੰਦੀਆਂ ਸਨ। ਦੋਹਾਂ ਬਾਬਿਆਂ ਨੇ ਮੈਨੂੰ ਨਾਲ ਲੈਕੇ ਘਾਹ ਵੱਢਣ ਚਲੇ ਜਾਣਾ। ਆਸਾਂ ਤਿੰਨਾਂ ਘਾਹ ਖੋਤ ਖੋਤ ਕੇ ਪੰਡਾ ਬੰਨ੍ਹ ਲੈਣੀਆਂ। ਦੋ ਰੁਪੀ ਪੰਡ ਦੇ ਹਿਸਾਬ ਉਹ ਘਾਹ ਵਿਕ ਜਾਂਦਾ ਸੀ। ਇਹਨਾਂ ਪੈਸਿਆਂ ਨਾਲ ਲੰਗਰ ਦਾ ਖਰਚਾ ਚੱਲ ਜਾਂਦਾ ਸੀ, ਤਰੀਕਾਂ ਤੇ ਆਉਣ ਵਾਲੇ ਜਾਂ ਕਿਸੇ ਹੋਰ ਕੰਮ ਗੁਜਰਾਂ ਵਾਲੇ ਆਉਣ ਵਾਲੇ ਨਾਮਧਾਰੀ ਸਿੰਘ ਉੱਥੋਂ ਪ੍ਰਸ਼ਾਦਾ ਪਾਣੀ ਛਕਦੇ। ਜਦੋਂ ਫਸਲ ਪੱਕ ਗਈ ਇਲਾਕੇ ਦੀ ਸੰਗਤ ਨੇ ਉਗਰਾਹੀ ਦਾਣਿਆਂ ਦੀ ਕਰਕੇ ਇੱਥੇ ਘੱਲਣੀ ਸ਼ੁਰੂ ਕਰ ਦਿਤੀ। ਇਸ ਤਰ੍ਹਾਂ ਗੁਰਦੁਆਰੇ ਦਾ ਕੰਮ ਰਿੜ ਪਿਆ ਸੀ।"(1)

ਗੁਰੂ ਹਰੀ ਸਿੰਘ ਜੀ ਦੇ ਇਹਨਾਂ ਦੂਲੇ ਸਿੱਖਾਂ ਨੇ ਇਕ ਵੇਰ, ਜੂਆ ਖੇਡ ਕੇ ਜਿੱਤੀ, ਦਸ ਹਜ਼ਾਰ ਰੁਪੈ ਦੀ ਵੱਡੀ ਰਕਮ, ਲੰਗਰ ਲਈ ਲਿਆਉਣ ਵਾਲੇ, ਸੇਠ ਧਿਆਨ ਸਿੰਘ ਨੂੰ ਮੋੜ ਕੇ ਆਪਣੇ ਸਤਿਗੁਰੂ ਦੇ ਬਚਨਾਂ ਤੇ ਮੋਹਰ ਲਾਈ ਸੀ।(2)

ਇਹਨਾਂ ਤਪੱਸਵੀ ਤਿਆਗੀਆਂ ਦੀ ਉਸਾਰੀ ਇਸ ਧਰਮਸ਼ਾਲਾ ਵਿਚ ਹੀ ਲੰਮਾ ਸਮਾਂ ਸੰਤ ਕੇਸਰ ਸਿੰਘ ਜੀ 'ਚੁੱਪ' ਨੇ ਆਪਣਾ ਟਿਕਾਣਾ ਬਣਾਇਆ। ਆਪਣੇ ਸ਼ੁਭ ਵਿਚਾਰਾਂ, ਸਾਤਵਿਕ ਜੀਵਨ ਦੀ ਸੁਗੰਧੀ ਅਤੇ ਅੱਠੇ ਪਹਿਰ ਇੱਕੋ ਦੇ ਰੰਗ ਵਿਚ ਰੰਗੇ ਰਹਿਣ ਕਾਰਨ, ਆਪਣੇ ਪਾਸ ਆਉਂਦੀਆਂ ਸੰਗਤਾਂ ਨੂੰ ਵੀ ਇਲਾਹੀ ਰੰਗ ਵਿਚ ਰੰਗ ਕੇ ਸਤਿਗੁਰੂ ਰਾਮ ਸਿੰਘ ਜੀ ਦੇ ਦਰ-ਘਰ ਨਾਲ ਜੋੜੀ ਰੱਖਿਆ। ਬਾਬਾ ਜੀ ਦਾ ਪਿੰਡ ਸੇਖਮ ਹੈ ਜਿਸ ਦਾ ਜ਼ਿਲ੍ਹਾ ਵਹਿਮੀ ਜੀ ਅਤੇ ਬਾਅਦ ਦੇ ਕੁਝ ਲੇਖਕਾਂ ਮਾ. ਨਿਹਾਲ

ਸਿੰਘ ਜੀ ਆਦਿ ਨੇ ਸਿਆਲਕੋਟ ਲਿਖਿਆ ਹੈ। ਜਸਵਿੰਦਰ ਸਿੰਘ ਹੋਰਾਂ ਦੁਆਰਾ ਸੰਪਾਦਿਤ, ਮਹੱਤਵ ਪੂਰਨ ਕੂਕਿਆਂ ਦੀ 1881 ਈ. ਵਾਲੀ ਦਸਤਾਵੇਜ਼ੀ ਕਿਤਾਬ ਵਿਚ ਜੋ ਕੂਕਾ ਜਾਂ ਨਾਮਧਾਰੀ ਪਿੰਡਾਂ ਦੀ ਸੂਚੀ ਹੈ, ਉਸ ਵਿਚ ਸੇਖਵਾਂ ਨੂੰ ਲਾਹੌਰ ਜ਼ਿਲ੍ਹਾਂ ਦੇ ਥਾਣਾ ਮੁਰੀਦਕੇ ਦਾ ਪਿੰਡ ਦੱਸਿਆ ਹੈ (3) ਜਿਸ ਦੇ ਅਗਲ ਬਗਲ ਸ਼ੇਖੂਪੁਰਾ ਬੇਦਾਦ ਹੈ, ਜਿੱਥੇ ਸਾਂਝੇ ਅਣਵੰਡੇ ਪੰਜਾਬ ਦਾ ਆਖਰੀ ਨਾਮਧਾਰੀ ਹੋਲਾ ਮਹੱਲਾ, ਮਾਰਚ 1947 ਈ. ਵਿਚ ਹੋਇਆ ਸੀ। ਜ਼ਿਲ੍ਹਿਆਂ ਦੀਆਂ ਹੱਦਾਂ ਬਦਲਦੀਆਂ ਰਹਿੰਦੀਆਂ ਹਨ। ਬਾਅਦ ਵਿਚ ਇਹ ਪਿੰਡ ਸਿਆਲਕੋਟ ਵਿਚ ਆ ਗਿਆ ਹੋਏਗਾ। ਇਸ ਪਿੰਡ ਨੂੰ ਸੇਖਮ ਜਾਂ ਸ਼ੇਖਵਾਂ ਦੋਹਾਂ ਨਾਵਾਂ ਨਾਲ ਪੁਕਾਰਿਆ ਜਾਂਦਾ ਹੈ। ਪਿੰਡ ਸੇਖਵਾਂ ਦੀ ਭੂਗੋਲਿਕ ਸਥਿਤੀ ਨੂੰ ਹੋਰ ਸਪਸ਼ਟ ਕਰਨ ਲਈ ਜਦੋਂ ਅਸੀਂ ਸਤਿਗੁਰੂ ਬਿਲਾਸ ਭਾਗ ਦੂਜਾ ਵਿਚ ਗੁਰੂ ਹਰੀ ਸਿੰਘ ਜੀ ਦੇ ਨਾਲ 1901 ਈ. ਦੇ ਦੌਰੇ ਦਾ ਜ਼ਿਕਰ ਪੜਦੇ ਹਾਂ ਤਾਂ ਗੁਰੂ ਜੀ ਸ਼ੇਖੂਪੁਰਾ ਬੇਦਾਦ ਤੋਂ ਅੱਗੇ ਕੁਠਾਲਾ ਕਿਆਮਪੁਰ ਫਿਰ ਸੇਖਮ ਪੁੱਜਦੇ ਹਨ॥(4) ਸੰਨ 1881 ਵਾਲੀ ਸੂਚੀ ਵਿਚ ਪੰਜਾਬ ਵਿਚ ਨਾਮਧਾਰੀ ਪ੍ਰਭਾਵ ਵਾਲਾ ਇਹੋ ਇੱਕੋ ਪਿੰਡ ਸੇਖਮ ਸੀ ਜੋ ਗੁਜਰਾਂਵਾਲਾ, ਸਿਆਲਕੋਟ ਅਤੇ ਲਾਹੌਰ ਜ਼ਿਲਿਆਂ ਦੇ ਤਿੱਹਦੇ ਦਾ ਪਿੰਡ ਸੀ। ਇਸੇ ਨਾਮਧਾਰੀ ਅਸਰ ਵਾਲੇ ਪਿੰਡ ਨੂੰ ਸੰਤ ਕੇਸਰ ਸਿੰਘ 'ਚੁੱਪ' ਦੀ ਜਨਮ ਭੂਮੀ ਹੋਣ ਦਾ ਮਾਣ ਮਿਲਿਆ। ਇਸ ਨੂੰ ਅਸੀਂ ਦੜਪ ਖਿੱਤੇ ਦਾ ਪਿੰਡ ਕਹਿ ਸਕਦੇ ਹਾਂ।

ਸੰਤ ਚੁੱਪ ਜੀ ਦਾ ਜਨਮ ਪਿਤਾ ਬਾਬਾ ਜੀਵਨ ਸਿੰਘ ਜੀ ਸੇਖੋਂ ਅਤੇ ਮਾਤਾ ਕਰਮ ਕੌਰ ਦੀ ਕੁੱਖ ਤੋਂ, 1845-50 ਈ. ਦੇ ਦਰਮਿਆਨ ਹੋਇਆ। ਆਪ ਦਾ ਪਰਿਵਾਰ ਪੁਰਾਤਨ ਸਮੇਂ ਤੋਂ ਗੁਰਸਿੱਖਾਂ ਦਾ ਪਰਿਵਾਰ ਸੀ। ਗੁਰੂ ਅਰਜਨ ਦੇਵ ਜੀ ਦੇ ਮਸ਼ਹੂਰ ਸਿੱਖ ਭਾਈ ਪਿਰਾਣਾ ਆਪ ਜੀ ਦੇ ਵਡੇਰੇ ਸਨ। ਇਸੇ ਕੁਲ ਵਿਚ ਮਹਾਤਮਾ ਚਰਨ ਦਾਸ ਜੀ ਚੁਬੱਚਾ ਲਾਹੌਰ ਅਤੇ ਭਾਈ ਵਧਾਵਾ ਸਿੰਘ ਆਦਿ ਸਾਧੂ ਹੋਏ ਸਨ। ਆਪ ਦੇ ਗੁਆਂਢ ਵਿਚ ਚਹਿਲ ਨਾਮ ਦਾ ਮਸ਼ਹੂਰ ਪਿੰਡ ਸੀ। ਇੱਥੇ ਇਕ ਹੁਸੈਨ ਸ਼ਾਹ ਸੱਯਦ ਬੜੇ ਇਲਮਗੋ ਸਨ। ਪਿਤਾ ਦੇ ਕਹਿਣ ਤੇ ਪੰਜ ਸਾਲ ਦੀ ਉਮਰ ਵਿਚ ਆਪ ਸੱਯਦ ਸਾਹ ਪਾਸੋਂ ਤਾਲੀਮ ਹਾਸਲ ਕਰਨ ਲਈ ਪੁੱਜ ਗਏ। ਰਾਹ ਰਤਾ ਲੰਮੇਰਾ ਹੋਣ ਕਾਰਨ ਕਈ ਵੇਰ ਆਪ ਵਕਤ ਸਿਰ ਨਾ ਪੁੱਜਦੇ। ਜਿਸ ਤੇ ਉਸਤਾਦ ਨੇ ਕਿਹਾ ਕਿ ਕਾਕਾ ਨੂੰ ਰੋਜ਼ ਮਸੀਤ ਵਿਚ ਮੇਰੇ ਪਾਸ ਸਮੇਂ ਸਿਰ ਨਹੀਂ ਅਪੜਦਾ। ਤੂੰ ਰੋਜ਼ ਪੈਂਡਾ ਵੀ ਤਹਿ ਕਰਦਾ ਹੈਂ ਪਰ ਸਿੱਖਦਾ ਵੀ ਕੁਝ ਨਹੀਂ। ਬਾਲਕ ਕੇਸਰ ਸਿੰਘ ਨੇ ਭੋਲੇ ਭਾਅ ਕਿਹਾ "ਸ਼ਾਹ ਜੀ ਮੈਨੂੰ 'ਅਲਫ ਬੇ' ਪੜਨਾ ਤਾਂ ਔਖਾ ਲਗਦਾ ਹੈ। ਪਰ ਮੇਰਾ ਵੀ ਮਨ ਕਰਦਾ ਹੈ ਕਿ ਮੈਂ ਉਹ ਪੜ੍ਹਾਈ ਪੜਾਂ ਜੋ ਤੁਸੀਂ ਹਰ ਵੇਲੇ ਤਸਬੀ ਤੇ ਪੜ੍ਹਦੇ ਰਹਿੰਦੇ ਹੋ। ਸ਼ਾਹ ਹੋਰਾਂ ਕਿਹਾ "ਇਹ ਤੇ ਔਖਾ ਕੰਮ ਨਹੀਂ। ਮੈਂ ਤੇਅਲਾਹ, ਅਲਾਹ ਕਰਦਾ ਰਹਿੰਦਾ ਹਾਂ ਤੂੰ ਵੀ ਕਰਨ ਲੱਗ ਪਓ। "ਮੁੜਕੇ ਆਪ ਮਸੀਤੇ ਨਹੀਂ ਗਏ ਅਤੇ ਤੁਰਦੇ ਫਿਰਦੇ 'ਅੱਲਾਹ-ਅੱਲਾਹ ਕਰਦੇ ਰਹਿੰਦੇ। ਗਊਆਂ ਚਾਰਦੇ ਵੀ ਇਹਨਾਂ ਅੱਖਰਾਂ ਦਾ ਰਟਨ ਕਰਦੇ ਰਹਿੰਦੇ॥(5)

ਇਸ ਤੋਂ ਦੋ ਕੁ ਸਾਲ ਬਾਅਦ ਆਪ ਨੂੰ ਇਕ ਗੁਲਾਬ ਦਾਸੀਆ ਸੰਤ ਮਿਲਿਆ। ਉਸ ਨੇ ਕਿਹਾ ਕਿ ਆਪਾਂ ਤਾਂ ਹਿੰਦੂ ਹਾਂ, ਪਰ ਤੂੰ ਮੁਸਲਮਾਨਾਂ ਵਾਲਾ ਜਾਪ ਕਰ ਰਿਹਾ ਹੈ। ਬਾਲ ਮਨ ਨੂੰ ਉਸ ਨੇ ਪਰੇਰਕੇ, ਆਪਣਾ ਚੇਲਾ ਬਨਾਉਣ ਲਈ, ਸਿਰ ਮੁਨਵਾ ਕੇ ਗੁਲਾਬਦਾਸੀਆ ਬਣਾ ਦਿਤਾ। ਜਦੋਂ ਆਪ ਦੇ ਪਿਤਾ ਨੂੰ ਇਹ ਖ਼ਬਰ ਮਿਲੀ ਤਾਂ ਉਹ ਆਪ ਨੂੰ ਗੁਲਾਬਦਾਸੀਏ ਦੇ ਚੁੰਗਲ ਵਿਚੋਂ ਮੁਕਤ ਕਰਾ ਕੇ ਘਰ ਲੈ ਆਏ। ਇਥੇ ਥੋੜਾ ਬਹੁਤ ਪੈਲੀ ਵੱਲ ਧਿਆਨ ਦੇਣ ਲੱਗੇ। ਇਕ ਦਿਨ ਘੋੜੀ ਤੇ ਚੜ੍ਹਕੇ ਆਪਣੇ ਖੂਹ ਵੱਲ ਜਾ ਰਹੇ ਸਨ ਕਿ ਘੋੜੀ ਤ੍ਰਭਕ ਕੇ ਭੱਜ ਪਈ। ਡਿੱਗ ਕੇ ਖੱਬੀ ਬਾਹ ਟੁੱਟ ਗਈ। ਹੁਣ ਆਪ ਖੇਤੀ ਕੰਮ ਦੇ ਯੋਗ ਨਾ ਰਹੇ। ਇਹ ਬਾਹ ਉਮਰ ਭਰ ਲਈ ਨਕਾਰਾ ਹੋ ਗਈ ਸੀ। ਹੁਣ ਆਪ ਨੂੰ ਘਰ ਪਰਿਵਾਰ ਵੱਲੋਂ ਵੀ ਕੋਈ ਜ਼ਿਮੇਵਾਰੀ ਸਉਂਪਣ ਦਾ ਬਹਾਨਾ ਹੀ ਨਾਂ ਰਿਹਾ। ਆਪ ਅੱਠੇ ਪਹਿਰ ਆਪਣੀ ਜਗਿਆਸੀ ਅਭਿਆਸੀ ਬਿਰਤੀ ਵਿਚ ਹੀ ਚੁੱਪ ਕਰ ਰਹਿੰਦੇ। ਨਾ ਆਪ ਕਿਸੇ ਨੂੰ ਬੁਲਾਉਂਦੇ ਨਾ ਕੋਈ ਆਪ ਨੂੰ ਬੁਲਾਉਂਦਾ।

ਇਸੇ ਅਵਸਥਾ ਵਿਚ ਵਿਚਰਦਿਆਂ ਕੁਝ ਸਾਲ ਹੋਰ ਬਤੀਤ ਹੋ ਗਏ। ਆਪ ਦੀ ਭਰ ਜੁਆਨੀ ਦੀ ਉਮਰ ਸੀ। ਸੰਨ 1869 ਈ. ਦਾ ਨਾਮਧਾਰੀ ਪੰਥ ਦਾ ਹੋਲਾ ਮਹੱਲਾ ਦੜਪ ਦੇ ਇਲਾਕੇ ਵਿਚ ਸ੍. ਹੀਰਾ ਸਿੰਘ ਮਾਨ ਆਪਣੇ ਪਿੰਡ ਮਾਨਾਵਾਲਾ (ਸਿਆਲਕੋਟ) ਵਿਖੇ ਕਰਵਾਉਣ ਲਈ, ਸਤਿਗੁਰੂ ਰਾਮ ਸਿੰਘ ਜੀ ਨੂੰ ਬੇਨਤੀ ਕਰਕੇ ਮਨਜ਼ੂਰੀ ਲੈ ਆਏ ਸਨ। ਸਤਿਗੁਰੂ ਜੀ ਹੋਲੇ ਤੋਂ ਦੋ ਮਹੀਨੇ ਪਹਿਲਾਂ ਮਾਝੇ ਵਿਚੋਂ ਹੁੰਦੇ ਦੜਪ ਵਿਚ ਪੁੱਜ ਗਏ ਸਨ। ਇਸ ਸਾਲ ਦੀ ਮਾਘੀ ਦਾ ਮੇਲਾ ਮੁਕਤਸਰ ਸਾਹਿਬ ਦੀ ਬਜਾਏ ਬਾਬਾ ਜਮੀਅਤ ਸਿੰਘ ਸੂਬਾ ਜੀ ਦੇ ਪਿੰਡ ਗਿੱਲ (ਸਿਆਲਕੋਟ) ਵਿਖੇ ਹੀ ਮਨਾਇਆ। ਇਸ ਤੋਂ ਪਿਛਲੇ ਸਾਲ 1868 ਈ. ਦੀ ਦੀਪਮਾਲਾ ਅੰਮ੍ਰਿਤਸਰ ਮਨਾਉਣ ਤੋਂ ਬਾਅਦ ਸਤਿਗੁਰੂ ਜੀ ਨੇ ਲਾਹੌਰ ਸ਼ਹਿਰ ਵਿਖੇ ਵੀ ਦਰਸ਼ਨ ਦਿਤੇ ਅਤੇ ਅਗਲੀ ਮਾਘੀ ਤੇ ਗਿੱਲ ਪਿੰਡ ਜਾਣ ਦੇ ਲਾਗੇ ਚੰਗੇ ਚਾਹਲ ਪਿੰਡ ਵਿਖੇ ਵੀ ਦਰਸ਼ਨ ਦਿਤੇ । "ਚਾਹਲਾ ਧਰਮਸ਼ਾਲਾ ਮੇਂ ਦੀਵਾਨ ਲੱਗਾ ਹੋਇਆ ਸੀ।" (6) ਇਸ ਤੋਂ ਪਹਿਲਾਂ ਇਕ ਹੋਰ ਪਿੰਡ ਵਿਚ ਹੁਕਮ ਸਿੰਘ ਡਸਕਾ ਨਿਵਾਸੀ ਕੂਕਾ

ਸਿੰਘ ਸਜਿਆ ਸੀ। ਚਾਹਲਾਂ ਵਿਖੇ ਸਤਿਗੁਰੂ ਜੀ ਦਾ ਦਰਸ਼ਨ ਕਰਨ ਲਈ ਜਾਣ ਵਾਲੀ ਸੰਗਤ ਦਾ ਵਹੀਰ, ਸੇਖਵਾਂ, ਵਿਚੋਂ ਦੀ ਲੰਘ ਰਿਹਾ ਸੀ। ਯੁਵਾ ਕੇਸਰ ਸਿੰਘ ਨੇ ਆਪਣੇ ਪਿਤਾ ਨੂੰ ਪੁੱਛਿਆ ਕਿ ਇਹ ਲੋਕ ਕਿਧਰ ਜਾ ਰਹੇ ਹਨ। ਉਹਨਾਂ ਦੱਸਿਆ ਕਿ ਗਊ ਗਰੀਬ ਦੇ ਰਾਖੇ, ਸ੍ਰੀ ਗੁਰੂ ਨਾਨਕ ਦੇਵ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਿੱਖੀ ਬਾਗ ਦੇ ਮਾਲੀ, ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਆਪਣੇ ਗੁਆਂਢੀ ਪਿੰਡ ਚਾਹਲ ਵਿਖੇ ਦਰਸ਼ਨ ਦੇ ਰਹੇ ਹਨ। ਇਹ ਸਫੈਦ ਬਾਣਿਆਂ ਵਾਲੇ ਸਾਰੇ ਨਵੇਂ ਪੰਥ, ਨਾਮਧਾਰੀ ਪੰਥ ਦੇ ਮਾਈ ਭਾਈ ਹਨ ਜੋ ਗੁਰੂ ਦਰਸ਼ਨਾਂ ਲਈ ਉਧਰ ਜਾ ਰਹੇ ਹਨ। ਤੇਰਾ ਜੀਅ ਕਰਦਾ ਹੈ ਤਾਂ ਤੂੰ ਵੀ ਚੱਲ। ਪਿਤਾ ਦੀ ਰਾਇ ਕੇਸਰ ਸਿੰਘ ਦੇ ਮਨ ਲੱਗੀ। ਉਸਨੇ ਚਾਹਲਾਂ ਦਾ ਰਾਹ ਫੜਿਆ ਅਤੇ ਪਿਤਾ ਦੇ ਨਾਲ ਹੀ ਪੁੱਜ ਗਿਆ। ਇੱਥਿ ਇਕ ਅਮਰ ਸਿੰਘ ਨਾਮਧਾਰੀ ਨਾਂ ਦੇ ਸਿੰਘ ਦੇ ਘਰ ਵਿਖੇ ਸਤਿਗੁਰੂ ਜੀ ਦਾ ਦੀਵਾਨ ਸੀ। ਇਸ ਸਮੇਂ ਤੱਕ ਆਪ ਦੀ ਨਾਂ ਸਿਰਫ ਬਿਰਤੀ ਸਾਧੂਆਂ ਵਾਲੀ, ਸਗੋਂ ਪਹਿਰਾਵਾ ਵੀ ਆਮ ਦੁਨੀਆਦਾਰਾਂ ਨਾਲੋਂ ਵੱਖਰਾ ਸੀ।

ਚਾਹਲ ਪਿੰਡ ਵਾਲੇ ਇਸ ਦੀਵਾਨ ਵਿਚ ਸਤਿਗੁਰੂ ਰਾਮ ਸਿੰਘ ਜੀ ਦੀ ਛੋਟੀ ਪੁੱਤਰੀ ਬੀਬੀ ਦੈਆ ਕੌਰ ਵੀ ਹਾਜ਼ਰ ਸੀ। ਹੋ ਸੱਕਦਾ ਹੈ ਇਹ ਦੀਵਾਨ 1867 ਈ. ਤੋਂ ਬਾਅਦ ਦੜਪ ਦੇ ਦੌਰੇ ਸਮੇਂ ਲੱਗਾ ਹੋਵੇ। ਬੀਬੀ ਦੈਆ ਕੌਰ ਨੇ ਜਦੋਂ ਸਤਿਗੁਰੂ ਜੀ ਵੱਲ ਨਿਗਾਹ ਕੀਤੀ ਤਾਂ ਆਪ ਨੇ ਕਿਹਾ ਕਿ ਉਸ ਸਾਧੂ ਨੂੰ ਜੋ ਝੁੰਬ ਮਾਰਕੇ ਆ ਰਿਹਾ ਹੈ, ਸਾਡੇ ਕੋਲ ਲੈ ਆਓ। ਬੀਬੀ ਦੈਆ ਕੌਰ ਵੀ ਗੁਰੂ ਦਰਬਾਰ ਦੇ ਰੰਗ ਵਿਚ ਰੰਗੀ ਹੋਈ ਰੂਹ ਸੀ। ਉਹਨੇ ਬੇਖੌਫ ਇਸ ਯੁਵਾ ਸਿੱਖ ਨੂੰ ਲੈਕੇ, ਹਜ਼ੂਰ ਦੇ ਸਾਹਵੇਂ ਕਰ ਦਿਤਾ। ਉਸ ਸਮੇਂ ਰਾਗੀ ਸਿੰਘ ਗੁਰਬਾਣੀ ਦਾ ਇਹ ਸ਼ਬਦ ਗਾ ਰਹੇ ਸਨ:

ਅਨ ਬੋਲਤ ਮੇਰੀ ਬਿਰਥਾ ਜਾਨੀ,
ਅਪਨਾ ਨਾਮੁ ਜਪਾਇਆ॥
ਬਾਹ ਪਕਰਿ ਕਢਿ ਲੀਨੇ ਅਪੁਨੇ,
ਗ੍ਰਿਹ ਅੰਧ ਕੂਪ ਤੇ ਮਾਇਆ॥

—ਮਹਲਾ-੫ ਪੰਨਾ ੧੨੧੮

ਸ਼ਬਦ ਅਤੇ ਗੁਰਦਰਸ਼ਨ ਦਾ ਐਸਾ ਪ੍ਰਭਾਵ ਬਣਿਆ ਕਿ "ਚੁੱਪ" ਜੀ ਤੇ ਵਿਸਮਾਦ ਛਾ ਗਿਆ ਉਹਨਾਂ ਨੂੰ ਪਤਾ ਲੱਗ ਗਿਆ ਕਿ ਜੋ ਉਹਨਾਂ ਦਾ ਟਿਕਾਣਾ ਸੀ ਉੱਥਿ ਪੁੱਜ ਗਏ ਹਨ। ਜਿਸ ਮਾਲਾ ਦਾ ਮਣਕਾ ਸੀ ਉਸ ਵਿਚ ਪਰੋਇਆ ਗਿਆ। ਸਤਿਗੁਰੂ ਜੀ ਨੇ ਨਾਮ ਦੀ ਦਾਤ ਬਖਸ਼ ਕੇ ਫੁਰਮਾਇਆ ਕਿ ਭਾਈ ਤੂੰ ਤਾਂ ਕਿਸੇ ਪੂਰਵ ਜਨਮ ਦਾ ਤਪੱਸਵੀ ਹੈਂ। ਬੇਸ਼ਕ ਤੇਰੀ ਬਬੇਕ ਬੁੱਧ ਕਾਰਨ, ਜਾਗ੍ਰਿਤ ਅਵਸਥਾ ਹੈ ਪਰ ਗੁਰੂ ਕੀ ਰਹੁ ਰੀਤ ਧਾਰਨ ਕਰਨੀ। ਪਿਛਲੀ ਰਾਤੇ ਉਠ ਕੇ ਇਸ਼ਨਾਨ ਕਰਕੇ ਸਣਕੇਸੀ ਆਪਣਾ ਨਿਤਨੇਮ ਕਰਨਾ। ਅਨ ਮਤੀਏ ਦੇ ਹੱਥ ਦਾ ਅੰਨ ਜਲ ਨਹੀਂ ਛਕਣਾ। ਅੱਠੇ ਪਹਿਰ ਨਾਮ ਚਿੱਤ ਆਵੇ। ਸਿੱਖੀ ਕੇਸਾਂ ਸੁਆਸਾਂ ਨਾਲ ਨਿਬਾਹੁਣੀ। ਦੁਨੀਆ ਦੇ ਰੰਗ ਤਮਾਸ਼ਿਆਂ ਵਿਚ ਖੁਭਣਾ ਨਹੀਂ। ਕੋਲੋਂ ਆਪ ਦੇ ਪਿਤਾ ਨੇ ਵੀ ਆਪਣੀ ਵਾਰੀ ਵਾਹ ਲਈ ਕਿ ਸੱਚੇ ਪਾਤਸ਼ਾਹ ਇਹ ਸਾਡਾ ਕੋਈ ਕੰਮ ਨਹੀਂ ਕਰਦਾ। ਸਤਿਗੁਰੂ ਜੀ ਨੇ ਫੁਰਮਾਇਆ ਕਿ ਭਾਈ, ਇਹਨਾਂ ਦੇ ਕਰਨ ਵਾਲੇ ਕਾਰਜ ਬਹੁਤ ਵੱਡੇ ਹਨ। ਇਹ ਸਮੁੱਚੀ ਲੁਕਾਈ ਦੇ ਭਲੇ ਦੇ ਕਾਰਜ ਕਰੇਗਾ। ਤੇਰੇ ਪੁੱਤਰ ਦੇ ਸੰਗ ਸਾਥ ਨਾਲ ਬਹੁਤ ਲੋਕਾਂ ਦੇ ਜੀਵਨ ਸਉਰ ਜਾਣਗੇ। ਇਹ ਬਚਨ ਸੁਣਦਿਆਂ ਬਾਬਾ ਕੇਸਰ ਸਿੰਘ ਚੁੱਪ ਹੋਰ ਇਲਾਹੀ ਰੰਗਣਾਂ ਵਿਚ ਰੰਗੇ ਗਏ। ਪਿੰਡ ਵਿਚ ਆਕੇ ਘਰੋਂ ਬਾਹਰ ਇਕਾਂਤ ਵਿਚ ਬੰਦਗੀ ਕਰਨੀ ਜਾਂ ਫਿਰ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸੇਵਾ ਵਜੋਂ ਬਾਲਕਾਂ ਨੂੰ ਅੱਖਰ ਵਿੱਦਿਆ ਦਾ ਦਾਨ ਦੇਣ ਲੱਗ ਪਏ।(7)

ਕੁਝ ਸਮੇਂ ਬਾਅਦ ਆਪ ਗਿੱਲ ਪਿੰਡ ਵਿਖੇ ਬਾਬਾ ਜਮੀਅਤ ਸਿੰਘ ਜੀ ਦੇ ਡੇਰੇ ਤੇ ਪੁੱਜ ਗਏ। ਇੱਥਿ ਸੁਬਹਾ ਸ਼ਾਮ ਦੀਵਾਨ ਲੱਗਦੇ। ਸੰਗਤ ਜੁੜ ਬੈਠਦੀ ਸੀ। ਆਪ ਦੀ ਬਿਰਤੀ ਚੁੱਪ ਚਾਪ, ਬਾਹਰ ਉਜਾੜ ਵਿਚ ਇਕਾਂਤ ਭਾਲ ਕੇ ਬੰਦਗੀ ਕਰਨ ਵਾਲੀ ਬਣ ਗਈ ਸੀ। ਬਾਬਾ ਜਮੀਅਤ ਸਿੰਘ ਜੀ ਆਪ ਜੈਸੇ ਦਾਨਿਆ ਮਸਤਾਨਿਆਂ ਦਾ ਬਹੁਤ ਧਿਆਨ ਰੱਖਿਆ ਕਰਦੇ ਸਨ। ਜਦੋਂ ਕੇਸਰ ਸਿੰਘ ਜੀ ਪੰਜ ਪੰਜ, ਸੱਤ ਸੱਤ, ਦਿਨ ਡੇਰੇ ਵਿਚ ਵਾਪਸ ਨਾ ਮੁੜਦੇ ਤਾਂ ਬਾਬਾ ਜੀ ਆਪ ਬਾਹਰ ਵਿਰਾਨੇ ਥਾਵਾ, ਜੰਗਲਾਂ ਬੇਲਿਆਂ ਵਿਚ, ਆਪ ਦੀ ਖੋਜ ਕਰਦੇ ਹੋਏ, ਪੈੜ ਲੱਭ ਕੇ ਲਿਆਉਂਦੇ ਅਤੇ ਇਹਨਾਂ ਦੀ ਹੱਥੀ ਸੇਵਾ ਕਰਕੇ, ਪਰਸੰਨਤਾ ਪ੍ਰਾਪਤ ਕਰਦੇ ਸਨ। ਦੜਪ ਵਿਚ ਖਾਸ ਕਰ ਅਤੇ ਆਮ ਕਰਕੇ ਸਿਆਲ ਕੋਟ ਜ਼ਿਲੇ ਵਿਚ, ਨਾਮਧਾਰੀ ਵਸੋਂ ਵਾਲੇ ਪਿੰਡਾਂ ਦੀ ਚੋਖੀ ਗਿਣਤੀ ਸੀ। ਇਸ ਦਾ ਕੇਂਦਰ ਬਿੰਦੂ ਗਿੱਲ ਪਿੰਡ ਅਤੇ ਬਾਬਾ ਜਮੀਅਤ ਸਿੰਘ ਜੀ ਸਨ। ਨਾਮਧਾਰੀ ਮਸਤਾਨੇ ਦੂਰੋਂ ਨੇੜਿਓ ਇੱਥਿ ਪੁੱਜਦੇ। ਇਹ ਉਹ ਸਮਾਂ ਸੀ ਜਦੋਂ ਸਤਿਗੁਰੂ ਰਾਮ ਸਿੰਘ ਜੀ ਨੂੰ ਪਰਮੁੱਖ ਸੂਬਿਆਂ ਸਮੇਤ, ਜਲਾਵਤਨ ਕਰਕੇ, ਅੰਗਰੇਜ਼ ਸਰਕਾਰ ਸਮਝਦੀ ਸੀ ਕਿ ਕੂਕਾ ਵਿਦਰੋਹ ਨੂੰ ਦਬਾ ਲਿਆ ਗਿਆ ਸੀ। ਗੁਰੂ ਹਰੀ ਸਿੰਘ ਜੀ ਵੀ 1892 ਈ. ਤੱਕ ਪੰਜਾਬ ਦੇ ਵਿਭਿੰਨ ਹਿੱਸਿਆਂ ਵਿਚ ਕੁਝ ਅਪਵਾਦਾਂ ਸਮੇਤ ਬਿਲਕੁਲ ਨਹੀਂ ਜਾ ਸਕੇ ਸਨ। ਕਿਉਂਕਿ ਕੂਕਾ ਕੇਂਦਰ ਭੈਣੀ ਸਾਹਿਬ ਜਾਕੇ ਸੰਗਤ ਦਾ ਬੜਾ ਛੋਟਾ ਜਿਹਾ ਭਾਗ ਹੀ ਗੁਰੂ ਦਰਸ਼ਨਾ ਦਾ ਲਾਹਾ ਉਠਾ ਸੱਕਦਾ ਸੀ। ਇਹ ਉਹ ਸਮਾਂ ਸੀ ਜਦੋਂ ਵੱਖ ਵੱਖ ਭਾਗਾਂ ਵਿਚ, ਨਾਮਧਾਰੀ ਸੰਤਾਂ ਦੇ ਡੇਰੇ ਹੀ ਗੁਰੂ ਪਿਆਰਿਆਂ ਦੇ ਡੋਲਦੇ ਮਨ ਨੂੰ ਧੀਰਜ ਧਾਮ ਰੂਪੀ ਥਮੀਆਂ ਦੇ ਸਕਦੇ ਸਨ। ਇਸ ਲਈ ਇਹਨਾਂ ਕੇਂਦਰਾਂ ਵਿਚ ਸੰਗਤਾਂ

ਪੁੱਜਦੀਆਂ ਰਹਿੰਦੀਆਂ ਸਨ। ਇੱਥੇ ਰਾਮ ਵਿਓਗੀ ਇਕੱਠੇ ਹੁੰਦੇ ਅਤੇ ਹੌਕਿਆਂ ਹਾਵਿਆਂ ਦੇ ਪਰਛਾਵਿਆਂ ਵਿਚੋਂ ਲੰਘਦੇ ਹੋਏ 'ਸਮਰਥ ਕੰਤ' ਦੀਆਂ ਕਥਾ ਕਹਾਣੀਆਂ ਕਰਦੇ ਰਹਿੰਦੇ। ਇਸ ਅਧਿਆਤਮਕ ਯਾਤਰਾ ਵਿਚੋਂ ਵਰ੍ਹਿਆਂ ਬੱਧੀ ਲੰਘਣ ਸਦਕਾ ਸੰਤ 'ਚੁੱਪ' ਜੀ ਨੂੰ ਉਹ ਨਾਮ ਰੂਪੀ ਖਜ਼ਾਨਾ ਪ੍ਰਾਪਤ ਹੋਇਆ ਜੋ ਅਖੁੱਟ ਭੰਡਾਰਾ ਹੋਕੇ, ਉਹਨਾਂ ਦੇ ਹੱਥੋਂ ਸਾਰੀ ਉਮਰ ਵਰਤਿਆ ਜਾਂਦਾ ਰਿਹਾ ਅਤੇ ਸੰਗਤ ਉਹਨਾਂ ਦੀ ਸੰਗਤ ਦਾ ਸੁਹਜ ਸੁਆਦ ਮਾਨਣ ਲਈ ਲਟਬੌਰੀ ਹੋਈ ਫਿਰਦੀ ਸੀ।

ਆਪ ਜੀ ਦੀ ਉੱਚੀ ਸੁੱਚੀ ਬਿਰਤੀ ਦੀ ਸੋਅ, ਸ੍ਰੀ ਭੈਣੀ ਸਾਹਿਬ ਦੇ ਇਸ ਸਮੇਂ ਬੰਦੀਖਾਨੇ ਰੂਪੀ ਕੂਕਾ ਕੇਂਦਰ ਵਿਚ, ਗੁਰੂ ਹਰੀ ਸਿੰਘ ਜੀ ਪਾਸ ਦੜਪ ਅਤੇ ਦੁੱਲੇ ਦੀ ਬਾਰ ਦੀਆਂ ਦਰਸ਼ਨ ਅਭਿਲਾਖੀ ਸੰਗਤਾ ਰਾਹੀ ਪੁੱਜਦੀ ਰਹਿੰਦੀ। ਗੁਰੂ ਹਰੀ ਸਿੰਘ ਜੀ ਇਸ ਸਮੇਂ ਇਕ ਵਿਕਟ ਸਮਸਿਆ ਨਾਲ ਜੂਝ ਰਹੇ ਸਨ। ਉਹ ਸਮੱਸਿਆ ਸੀ ਸਤਿਗੁਰੂ ਰਾਮ ਸਿੰਘ ਜੀ ਦੇ ਹੱਥੀਂ ਲਾਏ, ਲੋਹ ਲੰਗਰ ਨੂੰ ਚਾਲੂ ਰੱਖਣਾ। ਸਤਿਗੁਰੂ ਰਾਮ ਸਿੰਘ ਆਪਣੇ ਕਿਰਪਾ ਪੱਤਰਾਂ ਰਾਹੀਂ ਅਤੇ ਪੰਜਾਬੋਂ ਦਰਸ਼ਨ ਕਰਨ ਆਏ ਸਿੰਘਾਂ ਰਾਹੀਂ, ਇਹ ਹੁਕਮ ਸ੍ਰੀ ਭੈਣੀ ਸਾਹਿਬ ਭੇਜਦੇ ਰਹਿੰਦੇ ਸਨ ਕਿ ਗੁਰੂ ਕਾ ਲੰਗਰ ਰੁਕਣਾ ਨਹੀਂ ਚਾਹੀਦਾ। ਇਹ ਲੰਗਰ ਨਾ ਸਿਰਫ ਨਾਮਧਾਰੀਆਂ ਲਈ ਸੀ ਸਗੋਂ ਹਰ ਉਸ ਵਿਅਕਤੀ ਲਈ ਸੀ ਜੋ ਇੱਥੇ ਪੁੱਜਦਾ ਸੀ। ਸੰਗਤ ਦੀ ਆਮਦ ਬਹੁਤ ਸੀਮਿਤ ਸੀ ਉਸੇ ਹਿਸਾਬ ਲੰਗਰ ਭੇਟ ਵੀ ਨਾਮ ਮਾਤਰ ਹੁੰਦੀ। ਡੇਰੇ ਵਿਚ ਵੀ ਡੇੜ੍ਹ ਦੋ ਸੌ ਸਰੀਰ ਨਿਵਾਸ ਕਰਦਾ ਸੀ ਅਤੇ ਇਤਨਾ ਕੁ ਰੋਜ਼ ਆਸ ਪਾਸ, ਭੈਣੀ ਸਾਹਿਬ ਦੇ ਜੂਹਾਂ ਬੇਲਿਆਂ ਵਿਚ ਪੁਲੀਸ ਚੌਕੀ ਦੀ ਬਾਜ ਅੱਖ ਤੋਂ ਛਿਪਿਆ ਆਪਣੀ ਦਰਸ਼ਨ ਕਰਨ ਦੀ ਵਾਰੀ ਦੀ ਇੰਤਜ਼ਾਰ ਕਰਦਾ ਸੀ। ਉਹਨਾਂ ਦਾ ਲੰਗਰ ਪਰਸ਼ਾਦਾ ਵੀ ਚੋਰੀ ਛਿਪੇ ਵੇਲੇ ਕੁਵੇਲੇ ਰੋਜ਼ਾਨਾ ਡੇਰੇ ਵਿਚੋਂ ਹੀ ਜਾਂਦਾ ਸੀ। ਸ੍ਰੀ ਗੁਰੂ ਹਰੀ ਸਿੰਘ ਜੀ ਇਸ ਵਿਚਾਰ ਦੇ ਸਨ ਕਿ ਸਤਿਗੁਰੂ ਜੀ ਦੇ ਭਜਨੀਕ ਸਿੱਖਾਂ ਦੀ ਜਿਹਨਾਂ ਦੀ ਸੁਰਤਿ ਬਿਰਤਿ ਅਤਿ ਉੱਚੀ ਸੀ, ਡੇਰਾ ਸ੍ਰੀ ਭੈਣੀ ਸਾਹਿਬ ਵਿਚ ਮੌਜੂਦਗੀ ਨਾਲ ਹੀ ਸਤਿਗੁਰੂ ਜੀ ਦਾ ਚਲਾਇਆ ਸਦਾ-ਬਰਤ ਇਕ ਰੰਗ ਇਕ-ਰਸ ਵਰਤ ਸੱਕਦਾ ਹੈ। ਇਸ ਲਈ ਆਪ ਜੀ ਨੇ ਬਾਬਾ ਜਮੀਅਤ ਸਿੰਘ ਪਾਸ ਦੋ ਵੇਰ ਸਦੇਸ਼ਾ ਭੇਜਿਆ ਜਿਸ ਵਿਚ ਕਿਹਾ ਗਿਆ ਸੀ "ਅਸੀ ਸੰਤ ਕੇਸਰ ਸਿੰਘ ਜੀ ਦੀ ਮਹਿਮਾ ਸੁਣੀ ਹੈ ਉਹਨਾਂ ਨੂੰ ਭੈਣੀ ਸਾਹਿਬ ਘੱਲ ਦਿਉ। ਹੁਣ ਏਥੇ ਭਜਨੀਕ ਸਾਧਾਂ ਦੇ ਡੇਰਾ ਲਾਉਣ ਦੀ ਲੋੜ ਹੈ। ਲੰਗਰ ਦੀ ਕਾਰ ਭਜਨ ਕਰਨ ਵਾਲੇ ਸਾਧ ਹੀ ਚਲਾ ਸੱਕਦੇ ਹਨ। ਖਸਮ ਤਾਂ ਰਾਹੀਆਂ ਵਾਲੀ ਰਸਮ ਕਰ ਗਿਆ ਹੈ। ਮੈਨੂੰ ਕਸਮ ਹੈ ਆਪਣੇ ਆਪ ਦੀ ਮਾਈ ਤੇ ਬਾਪ ਦੀ ਮੇਰਾ ਕਿਤੇ ਜੀਅ ਨਹੀਂ ਲੱਗਦਾ। ਜਗਤ ਦਾ ਸੁੱਖ ਦੁੱਖ ਹੋ ਭਾਸਦਾ ਹੈ। ਭਾਵੇਂ ਇਥੇ ਅੱਗੇ ਬਹੁਤ ਸਾਧ ਹਨ, ਪਰ ਜਿੰਨਾ ਹੋਣ ਥੋਹੜੇ ਹਨ। ਹੁੱਸੜੇ ਦਿਲ ਨੂੰ ਹੁਸਨ ਤੇ ਹੁੱਬ ਹੀ ਪਰਚਾ ਸੱਕਦੇ ਹਨ। ਸੰਤਾਂ ਭਜਨ ਕਰਨ ਵਾਲਿਆਂ ਜਿਹਾ ਨਾ ਕਿਸੇ ਦਾ ਹੁਸਨ ਹੀ ਹੁਦਾ ਹੈ ਅਤੇ ਨਾ ਹੀ ਏਹਨਾਂ ਜੇਡੀ ਕਿਸੇ ਵਿਚ ਹੁੱਬ ਹੀ ਹੁੰਦੀ ਹੈ। ਇਸ ਵਾਸਤੇ ਸੰਤਾਂ (ਕੇਸਰ ਸਿੰਘ ਜੀ ਚੁੱਪ) ਨੂੰ ਭੈਣੀ ਸਾਹਿਬ ਘੱਲ ਦਿਉ। ਮੇਰੇ ਮਾਹੀ ਦੇ ਵਿਉਗੀ ਜੀਉੜੇ ਨੂੰ ਘੱਲ ਦਿਉ। ਬਾਬਾ ਜੀ 'ਚੁੱਪ' ਜੀ ਨੂੰ ਕਿਹਾ ਪਰ ਆਪ ਚੁੱਪ ਹੀ ਰਹੇ, ਬਾਬਾ ਜੀ ਨੇ ਵੀ ਜੋਰ ਲਾ ਦਿੱਤਾ।(8)

ਬਾਬਾ ਗਿਲ 1897 ਈ. ਦੇ ਅੱਧ ਤੋਂ ਦੋ ਢਾਈ ਮਹੀਨੇ ਬਾਅਦ ਚਲਾਣਾ ਕਰ ਗਏ ਸਨ। ਇਸ ਤੋਂ ਸਾਲ ਕੁ ਪਹਿਲਾਂ ਗੁਰੂ ਹਰੀ ਸਿੰਘ ਜੀ ਮਾਝੇ ਦਾ ਦੌਰਾ ਕਰਦੇ ਹੋਏ 'ਗਿਲ' ਪਧਾਰੇ ਸਨ। ਕਿਉਂਕਿ ਗਿੱਲ ਪਿੰਡ ਅੰਮ੍ਰਿਤਸਰ ਜ਼ਿਲੇ ਦੀ ਹੱਦ ਤੇ ਹੀ ਪੈਂਦਾ ਸੀ ਇਸ ਲਈ 1896 ਈ. ਦੇ ਅੰਮ੍ਰਿਤਸਰ ਅਤੇ ਗੁਰਦਾਸਪੁਰ ਦੇ ਇਕ ਮਹੀਨੇ ਦੇ ਛੁੱਟੀ ਲੈਕੇ ਕੀਤੇ ਪਰਚਾਰ ਦੌਰੇ ਸਮੇਂ, ਘੁਮਾਣਾਂ ਦੇ ਵਿਚੋਂ ਹੋਕੇ ਦਿੱਲੀ ਆਏ ਸਨ। (9)

ਰਾਤ ਦੇ ਸਮੇ "ਚੁੱਪ" ਜੀ ਵੀ ਬਾਹਰੋਂ ਬੰਦਗੀ ਕਰਕੇ ਮੁੜੇ ਤਾਂ ਗੁਰੂ ਚਰਨਾਂ ਤੇ ਸੀਸ ਨਿਵਾਇਆ। ਗੁਰੂ ਹਰੀ ਸਿੰਘ ਜੀ ਨੂੰ ਬਾਬਾ ਗਿੱਲ ਨੇ ਬੇਨਤੀ ਕੀਤੀ ਕਿ ਆਪ ਜੀ ਦੇ ਦੋ ਹੁਕਮਨਾਮੇ ਪੁੱਜੇ ਸਨ ਪਰ ਸੰਤਾਂ ਨੂੰ ਭੇਜਣ ਤੇ ਸਾਨੂੰ ਆਪਣੀ ਰੌਣਕ ਘਟਦੀ ਜਾਪਦੀ ਸੀ। ਸੋ ਅਸੀਂ ਇਹਨਾਂ ਨੂੰ ਕੁਝ ਕਹਿ ਨਹੀਂ ਸੱਕੇ। ਸੰਤ ਉਂਕ ਸਾਨੂੰ ਕਹਿੰਦੇ ਸੀ ਕਿ ਜੇ ਹੁਕਮ ਹੋਇਆ ਤਾਂ ਅਸਾਂ ਜਾਣਾਂ ਹੈ। ਹੁਣ ਆਪ ਵੀ ਆ ਗਏ ਹੋ ਤੇ ਸੰਤ ਵੀ, ਕਿਉ ਨਾ ਆਹਮੋ ਸਾਹਮਣੇ ਬਚਨ ਹੋ ਜਾਣਾਂ ਬਾਬਾ ਜੀ ਨੇ ਕਿਹਾ ਕਿ ਸੰਤ ਜੀ ਹੁਣ ਤਾਂ ਆਪ ਮਾਲਕ ਲੈਣ ਆਏ ਹਨ। ਹੁਣ ਤੁਸੀ ਆਪਣੀ ਰਜ਼ਾ ਦੱਸ ਦਿਉ। ਸੰਤਾਂ ਕਿਹਾ– "ਅੱਛਾ ਜੀ। ਮਾਲਕਾ ਹਨ, ਆਪ ਮਾਲਕ ਹਨ। ਜਿਵੇਂ ਮਾਲਕਾਂ ਦੀ ਰਜ਼ਾ ਹੈ। ਉਵੇਂ ਹੀ ਪਰਵਾਨ ਕਰ ਲਵਾਂਗੇ।"

ਤੇ ਹੁਣ ਦੌਰਾ ਮੁੜਦਿਆਂ ਹੀ ਸੰਤ ਕੇਸਰ ਸਿੰਘ ਜੀ 'ਚੁੱਪ' ਪੜਾਉ ਪੜਾਈ ਸ੍ਰੀ ਭੈਣੀ ਸਾਹਿਬ ਪੁੱਜ ਗਏ। ਇਸ ਸਮੇਂ ਸੰਤਾਂ ਦੀ ਆਰਜਾ 50-55 ਸਾਲ ਦੀ ਸੀ। ਇੱਥੇ ਫਿਰ ਚੁੱਪ ਜੀ ਨੇ ਉਗਰ ਤਪੱਸਿਆ ਕੀਤੀ। ਸਵੇਰੇ ਪਰਸ਼ਾਦਾ ਛਕ ਕੇ ਬਾਹਰ ਟਿਬਿਆਂ ਵੱਲ ਨਿਕਲ ਜਾਣਾ। ਸਾਰਾ ਦਿਨ ਨਾਮ ਜਪਣਾ, ਬਾਣੀ ਪੜ੍ਹਨੀ, ਰਹਿਰਾਸ ਸਮੇਂ ਵਾਪਿਸ ਆਉਂਦੇ, ਕਦੇ ਉਸ ਸਮੇਂ ਵੀ ਨਾ ਆਉਂਦੇ। ਗੁਰੂ ਹਰੀ ਸਿੰਘ ਜੀ ਆਪ ਜੀ ਦਾ ਬਹੁਤ ਧਿਆਨ ਰੱਖਿਆ ਕਰਦੇ ਸਨ। ਕਈ ਕਈ ਦਿਨ ਆਪ ਉਜਾੜ ਵਿਚ ਹੀ ਅਲੋਪ ਹੋ ਰਹਿੰਦੇ। ਵਾਗੀ ਮੁੰਡੇ ਗੁਰੂ ਹਰੀ ਸਿੰਘ ਜੀ ਨੂੰ ਆਕੇ ਦੱਸਦੇ ਕਿ ਤੁਹਾਡਾ ਸਿੱਖ ਰੋਹੀਆਂ ਵਿਚ ਮਰਨ ਕਿਨਾਰੇ ਪਿਆ ਹੈ। ਸਿੱਖ ਜਾਂਦੇ, ਢੂੰਡ ਭਾਲ ਕੇ ਲਿਆਉਂਦੇ, ਸੰਤਾਂ ਦੀ ਸੇਵਾ ਕਰਦੇ ਅਤੇ ਫਿਰ ਉਹਨਾਂ ਨੂੰ ਸੁਰਤਿ

ਵਿਚ ਲਿਆਉਂਦੇ।

ਵਹਿਮੀ ਜੀ ਦੇ ਲਿਖਣ ਮੁਤਾਬਿਕ ਆਪ ਭਜਨ ਵਿਚ ਬਦੇਹ ਹੋ ਜਾਂਦੇ ਸਨ। ਇਸ ਲਈ ਕਈ ਵੇਰ ਖਾਸ ਕਰਕੇ ਗਰਮੀਆਂ ਦੀਆਂ ਹਨੇਰੀਆਂ ਵਿਚ ਆਪ ਜੀ ਦਾ ਚਿਹਰੇ ਤੋਂ ਬਿਨਾਂ ਸਾਰਾ ਹੀ ਸਰੀਰ ਰੇਤੇ ਵਿਚ ਕੱਜਿਆ ਜਾਂਦਾ। ਇਸ ਹਾਲਤ ਵਿਚ ਜਦੋਂ ਕੋਈ ਆਵਾਜ਼ ਮਾਰਦਾ ਤਾਂ ਦੂਜੀ ਤੀਜੀ ਆਵਾਜ਼ ਸੁਣਕੇ ਹੀ ਹੁੰਗਾਰਾ ਭਰਦੇ। ਇਕ ਵੇਰ ਆਪ ਜੀ ਦੀ ਖੋਜ ਵਿਚ ਗੁਰੂ ਹਰੀ ਸਿੰਘ ਜੀ ਦੀ ਸਾਰੀ ਦੁਪਹਿਰ, ਰੇਤੇ ਦੇ ਵਿਸ਼ਾਲ ਟਿੱਬਿਆਂ ਵਿਚ ਬਤੀਤ ਹੋਈ। ਜਦੋਂ ਗੁਰੂ ਜੀ ਨੇ ਸੰਤਾਂ ਨੂੰ ਲੱਭਿਆ, ਉਹ ਬੇਹੋਸ਼ ਸਨ। ਕਿਤਨਾ ਹੀ ਚਿਰ ਆਪ ਜੀ ਨੇ ਸੰਤਾਂ ਦੀਆਂ ਤਲੀਆਂ ਝੱਸੀਆਂ। ਗੁਰੂ ਆਪਣੇ ਪਿਆਰੇ ਸਿੱਖ ਨੂੰ ਹੋਸ਼ ਵਿਚ ਲਿਆਉਣ ਲਈ ਇਸ ਤਰ੍ਹਾਂ ਦੇ ਕਾਰਜ ਕਰਨ ਦੇ ਵੀ ਸਮਰੱਥ ਹੁੰਦਾ ਹੈ। ਹੁਣ ਸਤਿਗੁਰੂ ਜੀ ਪਾਸੋਂ ਅਰਜ਼ ਕਰਕੇ ਮਾਨਾਵਾਲੀਆ ਸਰਦਾਰ ਭਗਵਾਨ ਸਿੰਘ 'ਮਾਨ', ਜਿਹਨਾਂ ਦਾ ਗੁਰੂ ਪਿਆਰਿਆਂ ਦਾ ਸੇਵਾ ਸਤਕਾਰ ਕਰਨ ਦਾ ਸੁਭਾਉ ਬਣਿਆ ਸੀ, ਉਹ ਆਪ ਜੀ ਨੂੰ ਸ਼ੇਖੂਪੁਰਾ ਇਲਾਕੇ ਵਿਚ ਮਾਨਾਂ ਵਾਲੇ ਪਿੰਡ ਵਿਚ ਲੈ ਆਏ।(10)

ਇਹ ਸਰਦਾਰ ਜੀ ਆਪਣੇ ਇਕ ਹੋਰ ਪਿੰਡ ਸੰਤਾਂ ਵਾਲੀ ਵਿਚ ਵੀ ਰਹਿੰਦੇ ਸਨ। ਇਹ ਸਰਦਾਰ 1901-2 ਈ. ਤੱਕ ਜੀਵਿਤ ਰਿਹਾ ਸੀ। ਇਸ ਦੇ ਅਕਾਲ ਚਲਾਣੇ ਤੱਕ ਸੰਤ ਚੁੱਪ ਇਸ ਪਾਸ ਬਾਰ ਦੇ ਇਲਾਕੇ ਵਿਚ ਟਿਕੇ ਰਹੇ ਅਤੇ ਇਸ ਸਰਦਾਰ ਪਰਿਵਾਰ ਨੂੰ ਗੁਰੂ ਭਗਤੀ ਦੇ ਮਾਰਗ ਤੇ ਤੋਰੀ ਰੱਖਦੇ ਸਨ। ਸਰਦਾਰ ਦੇ ਅਕਾਲ ਚਲਾਣੇ ਬਾਅਦ ਸੰਤ ਚੁੱਪ ਫਿਰ ਸ੍ਰੀ ਭੈਣੀ ਸਾਹਿਬ ਆ ਗਏ। ਇੱਥੇ ਸੰਤ ਜੀ ਨੇ ਕੁਝ ਵਰ੍ਹੇ, ਹੋਰ ਰਹਿਕੇ ਬੰਦਗੀ ਕੀਤੀ ਅਤੇ ਜਦੋਂ ਮਾਤਾ ਜੀਵਨ ਕੌਰ ਜੀ ਨੇ ਬਾਬਾ ਵੀਰ ਸਿੰਘ, ਸੰਤਾ ਸਿੰਘ ਹੋਰਾਂ ਨੂੰ ਗੁਜਰਾਂਵਾਲੇ ਦੀ ਨਾਮਧਾਰੀ ਧਰਮਸ਼ਾਲਾ ਕਾਇਮ ਕਰਨ ਲਈ ਉੱਥੇ ਭੇਜਿਆ ਸੀ ਤਾਂ ਭੈਣੀ ਸਾਹਿਬ ਵਿਖੇ ਰਹਿੰਦਿਆਂ, ਇਹਨਾਂ ਤਿਆਗ ਮੂਰਤੀ ਨਾਮਧਾਰੀ ਸੰਤਾਂ ਦੇ ਸੁਨੇਹ ਸਦਕਾ ਹੀ ਸੰਤ ਚੁੱਪ ਜੀ ਵੀ ਗੁਰੂ ਹਰੀ ਸਿੰਘ ਜੀ ਦੇ ਚਲਾਣੇ ਤੋਂ ਕੁਝ ਸਮਾਂ ਪਹਿਲਾਂ, ਫਿਰ ਗੁਜਰਾਂਵਾਲੇ ਪੁੱਜ ਗਏ। ਜਿੱਥੇ ਆਪ ਨੇ ਨਿਰੰਤਰ ਬਾਈ ਸਾਲ ਨਾਮਧਾਰੀ ਸੰਗਤ ਨੂੰ ਆਪਣੀ ਰੂਹਾਨੀ ਸੰਗਤ ਨਾਲ ਸਰਸ਼ਾਰ ਰੱਖਿਆ।

ਨਾਮਧਾਰੀ ਸੰਗਤ ਦਾ ਗੁਜਰਾਂਵਾਲੇ ਵਿਚ ਪਹਿਲਾਂ ਡੇਰਾ ਤਾਂ ਸੇਠ ਧਿਆਨ ਸਿੰਘ ਵਾਲੀ ਭੂਮੀ ਦਿਤੀ ਵਿਚ ਸੀ ਜਿਸ ਦਾ ਜ਼ਿਕਰ ਉਪਰ ਆ ਚੁੱਕਾ ਹੈ। "ਦੂਜਾ ਡੇਰਾ ਗੁਜਰਾਂ ਵਾਲੇ ਨਾਮਧਾਰੀਆਂ ਦਾ ਸ਼ਹਿਰੋਂ ਦੱਖਣ, ਕਬਰਾਂ ਦੇ ਕੋਲ, ਖਿਹਾਲੀ ਵਾਲੇ ਦਰਵਾਜ਼ੇ ਸੀ। ਇਹ ਜਗ੍ਹਾ ਚੌਧਰੀ ਮੂਲ ਭਾਜ ਗੁਜਰਾਂ ਵਾਲੀਏ ਨੇ, ਸੰਤ ਕੇਸਰ ਸਿੰਘ ਜੀ ਚੁੱਪ ਹੋਰਾਂ ਨੂੰ ਛਤਰੀ ਤਾਣੀ ਬੈਠਿਆਂ ਬੰਦਗੀ ਕਰਦਿਆਂ ਨੂੰ ਦੇਖ ਦਿਤੀ ਸੀ, ਡੇਰੇ ਪੈਣ ਤੇ ਸਬਜ਼ੀ ਹੋਣ ਜੋਗੀ। ਚੌਧਰੀ ਮੂਲ ਰਾਜ ਦਸ ਘੁਮਾਂ ਜ਼ਮੀਨ ਭੀ ਲੰਗਰ ਲਈ ਇਸ ਧਰਮਸ਼ਾਲਾ ਦੇ ਨਾਮ ਆਪਣੀ ਮਾਲਕੀ ਪਿੰਡ ਗਾਗੇ ਵਾਲੀ 'ਚੋਂ ਲਾਈ ਹੋਈ ਸੀ। ਸਿੱਖ ਜਾ ਹਿੱਸਾ ਠੇਕਾ ਲੈ ਆਉਂਦੇ ਸੀ। ਸੰਤ ਕੇਸਰ ਸਿੰਘ ਜੀ ਦੀ ਚੜ੍ਹਾਈ ਬਾਦ ਸਤਿਗੁਰੂ ਜੀ ਉਸ ਜ਼ਮੀਨ ਦਾ ਲਿਖਤੀ ਕੰਮ ਭੈਣੀ ਸਾਹਿਬ ਦੇ ਮਾਤਹਿਤ ਕਰਾਉਣ ਲਈ ਮੈਨੂੰ ਭੈਣੀ ਸਾਹਿਬੋਂ ਮੁਖਤਿਆਰਨਾਮਾ ਲਿੱਖ ਭੇਜਿਆ ਸੀ। ਮੈਂ ਪਟਵਾਰੀ ਨੂੰ ਮਿਲ ਲੰਗਰ ਭੈਣੀ ਸਾਹਿਬ ਦੇ ਨਾਮ ਜਾ ਚੜ੍ਹਾਈ ਸੀ। ਹੁਣ ਉਸ ਜ਼ਮੀਨ ਦਾ ਕਿਸੇ ਪਤਾ ਨਹੀਂ ਕੀਤਾ ਕਿ ਕਿੱਥੇ ਪਈ ਹੈ।"(11)

ਇਸ ਧਰਮਸ਼ਾਲਾ ਦੇ ਨੇੜੇ ਹੀ ਰਹੀਮ ਪਹਿਲਵਾਨ ਦਾ ਅਖਾੜਾ ਸੀ ਜਿਸ ਨੂੰ ਸੰਤ ਜੀ ਦੀ ਅਜ਼ਮਤ ਅਤੇ ਉਹਨਾਂ ਦੇ ਬਚਨਾਂ ਦੀ ਬਰਕਤ ਉੱਪਰ ਅਥਾਹ ਭਰੋਸਾ ਸੀ। ਇਸ ਨੂੰ ਖੁਸ਼ੀ ਵਿਚ ਆਏ ਸੰਤ ਵਰ ਵੀ ਦਿੰਦੇ ਸਨ। ਰਹੀਮ ਨੇ ਸੰਤ ਜੀ ਪਾਸ ਅਰਜ਼ ਕੀਤੀ ਕਿ ਮੈਂ ਢਾਹ ਨਾ ਖਾਵਾਂ। ਸੰਤ ਜੀ ਨੇ ਉਸ ਨੂੰ ਸੁਥਰਾ ਘੁਲਣ ਦੀ ਸਿੱਖਿਆ ਦਿਤੀ ਅਤੇ ਇਹ ਵੀ ਕਿਹਾ ਕਿ ਲੱਤ ਤੇ ਚਾਹੜ ਕੇ ਢਾਹੁਣ ਵਾਲਾ ਦਾਅ ਹੀ ਵਰਤੀਂ। ਆਪਣੇ ਪ੍ਰਮੇਸ਼ਰ ਨੂੰ ਸਿਮਰ ਕੇ ਅਖਾੜੇ ਵਿਚ ਜਾਈ। ਸੰਤ ਤਰਨ ਸਿੰਘ ਵਹਿਮੀ ਜੋ ਇਸੇ ਖਿੱਤੇ ਦੇ ਸਨ ਲਿਖਦੇ ਹਨ ਕਿ ਮੈਂ ਰਹੀਮ ਦੀ ਗੁੰਗੇ ਨਾਲ ਕੁਸ਼ਤੀ ਵੇਖੀ ਸੀ। ਇਸ ਨੇ ਬੁੱਢੇ ਵਾਰੇ, ਗੁੰਗੇ ਪਹਿਲਵਾਨ ਝਾਰਾਂ ਵਾਲੇ ਨੂੰ, ਲੱਤ ਦੇ ਚਾਹੜ ਢਾਹਿਆ ਸੀ। ਉਸ ਨੂੰ ਸੁੱਟ ਕੇ ਇਹ ਭੱਜ ਗਿਆ ਸੀ ਅਤੇ ਅੱਗੋਂ ਤੋਂ ਇਹ ਕਹਿਕੇ ਘੁਲਣਾ ਵੀ ਛੱਡ ਦਿਤਾ ਸੀ ਕਿ ਜਿੱਤਿਆ ਮੈਦਾਨ ਛੱਡਣਾ ਹੀ ਦਾਨਾਈ ਏ।(12)

1911 ਈ. ਦਾ ਅੱਸੂ ਦਾ ਮੇਲਾ, ਸਤਿਗੁਰੂ ਪਰਤਾਪ ਸਿੰਘ ਜੀ ਨੇ ਸ੍ਰ. ਸੁੰਦਰ ਸਿੰਘ ਮਾਨ ਦੇ ਪਿੰਡ, ਮਾਨਾਂ ਵਾਲਾ ਬਾਰ ਵਿਚ ਕੀਤਾ। ਇਸ ਮੇਲੇ ਸਮੇਂ ਗੁਰੂ ਹਰੀ ਸਿੰਘ ਜੀ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਦੇ ਵੀ ਕੁਝ ਉਘੇ ਨਾਮਧਾਰੀ ਸੰਤ ਪੁੱਜੇ ਸਨ ਜਿਹਨਾਂ ਵਿਚ ਸ਼ਾਮਲ ਸਨ ਸਰਵ ਸੰਤ ਜਿਉਣ ਸਿੰਘ ਸਰਹਾਲੀ, ਕੇਸਰ ਸਿੰਘ ਮੁਹਾਵੇ ਵਾਲੇ, ਮਿਤ ਸਿੰਘ , ਭਗਤ ਸਿੰਘ ਦਾਤੇਵਾਲ, ਮੰਗਲ ਸਿੰਘ ਫਤੂਹੀ ਚੱਕ, ਲਾਲ ਸਿੰਘ ਭੂਰੇ ਗਿੱਲ, ਖੁਸ਼ਹਾਲ ਸਿੰਘ ਖਤਰਾ, ਸਾਉਣ ਸਿੰਘ ਤੇ ਟਹਿਲ ਸਿੰਘ ਸਦੋਵਾਲ, ਸੰਤ ਕੇਸਰ ਸਿੰਘ 'ਚੁੱਪ' ਸੇਖਮ ਅਤੇ ਕੇਸਰ ਸਿੰਘ ਜੀ ਚਵਿੰਡਾ।(13)

ਇਹ ਸੰਤ ਮੰਡਲੀਆਂ ਕਈ ਮਹੱਤਵਪੂਰਨ ਪੰਥਕ ਮਸਲਿਆਂ ਤੇ ਵਿਚਾਰਾਂ ਕਰਦੀਆਂ। ਜੇ ਕੋਈ ਮਸਲਾ ਸਤਿਗੁਰੂ ਜੀ ਦੇ ਧਿਆਨ ਵਿਚ ਲਿਆਉਣ ਵਾਲਾ ਹੁੰਦਾ ਤਾਂ ਉਹਨਾਂ ਪਾਸ ਬੇਨਤੀ ਕਰਕੇ ਸਮਾਧਾਨ ਕਰਦੀਆਂ।

ਸੰਤ ਕੇਸਰ ਸਿੰਘ ਜੀ ਚੁੱਪ ਜਦੋਂ ਖਿਹਾਲੀ ਦਰਵਾਜੇ

ਗੁਜਰਾਂਵਾਲੇ ਧਰਮਸ਼ਾਲਾ ਬਣਾ ਰਹਿਣ ਲੱਗੇ ਤਾਂ ਸੰਤ ਲਹਿਣਾ ਸਿੰਘ ਜੀ ਘਰਜਾਖ ਦਾ ਬਚਨ ਪਾਸ ਆਉਣ ਵਾਲੇ ਸਿਖਾਂ ਨੂੰ ਸੁਣਾਉਂਦੇ ਕਿ ਜਦੋਂ ਮੈਨੂੰ ਚੁੱਪ ਧਾਰਨ ਕੀਤੀ ਨੂੰ ਕਈ ਵਰ੍ਹੇ ਬੀਤ ਗਏ ਤਾਂ ਬਾਬਾ ਜੀ ਨੇ ਕਿਹਾ ਸੀ ਕਿ ਸਾਧੂ ਦੇ ਬੋਲਣ ਤੋਂ ਹੀ ਸੰਸਾਰ ਨੂੰ ਵਿਚਾਰ ਮਿਲਦੀ ਹੈ। ਜਿਸ ਕਾਰਨ ਉਹ 1882 ਈ. ਤੋਂ ਬਾਅਦ ਬਚਨ ਕਰਨ ਲੱਗ ਪਏ ਸੀ।(14)

ਸੰਤ ਚੁੱਪ ਜੀ ਸੰਤ ਕੇਸਰ ਸਿੰਘ ਜੀ ਚਵਿੰਡਾ ਜੀ ਦੇ ਗੁਜਰਾਂ ਵਾਲੇ ਆ ਟਿਕਣ ਦਾ ਸੱਬਬ ਬਣੇ ਸਨ। ਗੁਜਰਾਂ ਵਾਲੇ ਸ਼ਹਿਰ ਵਿਚ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਹਰ ਵਰ੍ਹੇ ਨਾਮਧਾਰੀ ਸੰਗਤ ਵੱਲੋਂ ਦੁਸਹਿਰੇ ਦਾ ਜੋੜ ਮੇਲਾ ਮਨਾਉਣ ਦੀ ਪ੍ਰਥਾ ਵੀ ਸੰਤ ਚੁੱਪ ਜੀ ਨੇ ਹੀ ਤੋਰੀ। ਇਸ ਵਿਚ ਸ਼ਹਿਰ ਅਤੇ ਆਲੇ ਦੁਆਲੇ ਦੇ ਪਿੰਡਾਂ ਦੀ ਬਹੁਤ ਸੰਗਤ ਜੁੜਦੀ ਸੀ।

ਸੰਨ 1924 ਈ. ਵਿਚ ਸਤਿਗੁਰੂ ਪਰਤਾਪ ਸਿੰਘ ਜੀ ਇਕ ਵੇਰ ਗੁਜਰਾਂਵਾਲੇ, ਸੰਤ ਚੁੱਪ ਜੀ ਦੇ ਡੇਰੇ ਤੇ ਗਏ। ਡੇਰੇ ਦੇ ਸੇਵਕ ਭਗਤ ਸਿੰਘ 'ਭਗਤ' ਜੋ ਵਧੀਆ ਸਿੱਖ ਸੀ ਉਸ ਤੋਂ ਜਲ ਪਾਣੀ ਛਕਕੇ ਆਪ ਨੇ ਫੁਰਮਾਇਆ ਕਿ ਸੰਤ ਚੁੱਪ ਜੀ ਦਾ ਮੁੱਢੋਂ ਹੀ ਬੰਦਗੀ, ਬਾਹਰ ਦੂਰ ਜਾ ਕਰਨ ਦਾ ਸੁਭਾਅ ਹੈ। ਬਚਪਨ ਵਿਚ ਜਦੋਂ ਮੈਨੂੰ ਮਾਤਾ ਨਿਕਲੀ ਸੀ ਤਾਂ ਸੰਤ ਜੀ ਉਦੋਂ ਗੁਪਤ ਰੂਪ ਵਿਚ ਹੁੰਦੇ ਲੰਗਰ ਵਾਲੇ ਭੋਰੇ ਵਿਚ ਅਖੰਡ ਪਾਠਾਂ ਵਿਚ ਵੀ ਲੱਗਿਆ ਕਰਦੇ ਸਨ।(15)

ਸੰਤ ਕੇਸਰ ਸਿੰਘ ਜੀ 'ਚੁੱਪ' ਨੂੰ ਸੰਤ ਕੇਸਰ ਸਿੰਘ 'ਚਵਿੰਡਾ' ਦੇ ਅਕਾਲ ਚਲਾਣੇ ਬਾਰੇ ਸੰਗਤ ਨੂੰ ਦੋ ਦਿਨ ਪਹਿਲਾਂ ਦੱਸ ਦਿਤਾ ਸੀ।(16)

ਸਤਿਗੁਰੂ ਪਰਤਾਪ ਸਿੰਘ ਜੀ ਦੇ ਸ੍ਵੈ ਕਥਨ ਮੁਤਾਬਿਕ ਆਪ ਨੂੰ ਮਾਤਾ ਦੋ ਸਾਲ ਦੀ ਉਮਰ ਵਿਚ ਨਿਕਲੀ ਸੀ।(17) ਇਸ ਤੋਂ ਮਾਲੂਮ ਹੋਇਆ ਕਿ ਸੰਤ ਜੀ ਸੰਨ 1892 ਈ. ਵਿਚ ਸ੍ਰੀ ਭੈਣੀ ਸਾਹਿਬ ਗੁਰੂ ਹਰੀ ਸਿੰਘ ਜੀ ਦੀ ਸੇਵਾ ਵਿਚ ਪੁੱਜ ਚੁੱਕੇ ਸਨ।

ਕਿਉਂਕਿ ਲੰਮਾ ਸਮਾਂ ਸੰਤ ਕੇਸਰ ਸਿੰਘ ਜੀ ਚਵਿੰਡਾ ਆਪ ਜੀ ਦੀ ਸੋਅ ਸੁਣਕੇ ਹੀ ਗੁਜਰਾਂਵਾਲੇ ਨਗਰ ਵਿਖੇ ਆ ਕੇ ਰਹਿੰਦੇ ਰਹੇ ਸਨ। ਦੋਹਾਂ ਸਾਧੂਆਂ ਦਾ ਆਪਸ ਵਿਚ ਬਹੁਤ ਪ੍ਰੇਮ ਸੀ। ਸੰਤ ਚਵਿੰਡਾ ਵਾਲਿਆਂ ਦੇ ਚਲਾਣੇ ਤੋਂ ਦੋ ਕੁ ਸਾਲ ਮਗਰੋਂ ਹੀ ਸੰਤ ਚੁੱਪ ਜੀ ਨੇ ਦਰਗਾਹੀ ਸਫਰ ਦੀ ਤਿਆਰੀ ਕਰ ਲਈ। ਇਸ ਸਮੇਂ ਸਰੀਰ ਕੁਝ ਅਸੁਅਸਥ ਜਾਣਕੇ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਇਕ ਵੇਰ ਚਰਨ ਪਰਸਣ ਅਤੇ ਅੰਤਿਮ ਵਿਦਾਇਗੀ ਲੈਣ ਦਾ ਫੁਰਨਾ ਸੰਗਤ ਨਾਲ ਸਾਂਝਾ ਕੀਤਾ। ਦੋਹਾਂ ਸੰਤਾਂ ਦੇ ਤੇਜ ਪਰਤਾਪ ਸਦਕਾ ਗੁਜਰਾਂਵਾਲਾ ਵਿਖੇ ਮਿ. ਗੰਡਾ ਸਿੰਘ, ਗੁਰਦਿੱਤ ਸਿੰਘ ਜੀ ਘਿਉ ਵਾਲੇ, ਸੇਠ ਤੇਜਾ ਸਿੰਘ ਜੋ ਬਾਅਦ ਵਿਚ ਹੈਦਰਾਬਾਦ ਦੱਖਣ ਦੇ ਵਾਸੀ ਬਣੇ ਇਤਿਆਦਿਕ ਪ੍ਰੇਮੀ ਨਾਮਧਾਰੀ ਸਿੱਖ ਰਹਿੰਦੇ ਸਨ। ਸੰਤ ਤਰਨ ਸਿੰਘ ਵਹਿਮੀ ਦੀ ਲਿਖਤ ਮੁਤਾਬਿਕ, ਜੋ ਅਕਸਰ ਗੁਜਰਾਂਵਾਲੇ ਨਾਮਧਾਰੀ ਧਰਮਸ਼ਾਲਾ ਵਿਚ ਦੋਹਾਂ ਸੰਤਾਂ ਦੇ ਦਰਸ਼ਨ ਦੀਦਾਰਿਆਂ ਨਮਿੱਤ ਆਇਆ ਕਰਦੇ ਸਨ "ਸਤਿਗੁਰੂ ਜੀ ਲਾਹੌਰ ਸੰਤ ਜੀ ਦੀ ਅੰਦਰਲੀ ਤਾਰ ਸੁਣ ਕਾਰ ਤੇ ਕਾਹਲ ਨਾਲ ਗੁਜਰਾਂਵਾਲੇ ਪੁੱਜੇ ਤੇ ਡੋਗਰਾਂ ਵਾਲੇ ਦੀ ਸੜਕ ਵਾਲੇ ਗੁਰਦੁਆਰੇ ਕਾਰ ਖਲਹਾਰ ਆਪ ਪੈਦਲ ਚੱਲ ਬਜ਼ਾਰ ਵਿਚੋਂ, ਬਿਹਾਰਾ ਸਿੰਘ ਜੀ, ਮਸਤਾਨੀ ਰੱਖੋ ਜੀ ਦੇ ਪਤੀ ਨੂੰ ਸਾਥ ਲੈ ਗਲੀਏ ਪੈ ਅਤਰ ਸਿੰਘ ਜੀ ਵੱਲ ਗਏ, ਸੰਤ ਚੁੱਪ ਜੀ ਜਿੱਥੇ ਯਾਦ ਕਰਦੇ ਸੀ। ਸੰਤ ਜੀ ਮੰਜੇ ਤੋਂ ਉਠ ਸਤਿਗੁਰੂ ਜੀ ਦੀ ਚਰਨੀਂ ਲੱਗੇ ਤੇ ਵੈਰਾਗ ਕਰਦਿਆਂ ਪ੍ਰੇਮ ਆਂਸੂ ਬਹਾਉਂਦਿਆਂ ਆਪਣੇ ਬੋਝੇ ਵਿਚੋਂ ਰੁਪਏ ਗਿਣਦੇ ਸਤਿਗੁਰੂ ਜੀ ਦੇ ਚਰਨਾਂ ਤੇ ਮੱਥਾ ਧਰ, ਜਦ ਤੇਰਾਂ ਤੇ ਗਏ ਤਾਂ ਰੁਪੈ ਮੁੱਠ ਵਿਚੋਂ ਮੁੱਕ ਗਏ, ਤੇ ਸੰਤ "ਮੈਂ ਤੇਰਾ, ਮੈਂ ਤੇਰਾ" ਕਹਿੰਦੇ, 19 ਵੈਸਾਖ 1984 ਬਿ. (ਮੁਤਾਬਿਕ ਮਈ 1927 ਈ.) ਨੂੰ ਚੜ੍ਹ ਗਏ।" (18)

ਸਰੀਰ ਠੀਕ ਨਾ ਹੋਣ ਕਾਰਨ ਗੁਜਰਾਂਵਾਲਾ ਨਿਵਾਸੀ ਸੰਤ ਅਤਰ ਸਿੰਘ ਜੀ ਉਹਨਾਂ ਨੂੰ ਸੇਵਾ ਕਰਨ ਵਾਸਤੇ ਆਪਣੇ ਘਰ ਬੇਨਤੀ ਕਰਕੇ ਲੈ ਆਏ ਸਨ। ਸੰਗਤ ਵੱਲੋਂ ਜੋ ਮਾਇਆ ਦੋਹਾਂ ਸੰਤਾਂ ਪਾਸ ਆਉਂਦੀ ਉਹ ਧਰਮਸ਼ਾਲਾ ਦੇ ਲੰਗਰ ਵਿਚ ਪੈ ਜਾਂਦੀ। ਲੰਗਰ ਦੀ ਲੋੜ ਨੂੰ ਮੁੱਖ, ਰੱਖ ਸੰਤ ਚਵਿੰਡਾ ਜੀ ਆਪ ਨੂੰ ਭੇਟ ਰੂਪ ਮਿਲੇ। ਇਕ ਰੁਪੈ ਵਿਚੋਂ ਅੱਠ ਆਨੇ ਸੰਤ ਚੁੱਪ ਨਮਿਤ ਰੱਖ ਕੇ ਬਾਕੀ ਡੇਰੇ ਵਿਚ ਰਹਿਣ ਵਾਲੇ ਸਾਧੂਆਂ ਨੂੰ ਉਹਨਾਂ ਦੀ ਲੋੜ ਮੁਤਾਬਿਕ ਵੰਡ ਦਿਆ ਕਰਦੇ ਸਨ। ਉਹ ਆਪਣੇ ਪਾਸ ਇਕ ਆਨਾ ਹੀ ਰੱਖਦੇ (ਰੁਪੈ ਦਾ ਸੋਲਵਾਂ ਭਾਗ) ਤੇ ਇਹਨੂੰ ਵੀ ਪਰਨੇ ਨਾਲ ਬੰਨ੍ਹਕੇ ਲਮਕਾ ਛੱਡਦੇ। ਇਹ ਭੈਣੀ ਸਾਹਿਬ ਲੰਗਰ ਵਾਸਤੇ ਸਤਿਗੁਰੂ ਜੀ ਨੂੰ ਭੇਟ ਕਰ ਦਿੰਦੇ। ਇਸੇ ਅਸੂਲ ਤੇ ਚੱਲਦਿਆਂ ਸੰਤ ਚੁੱਪ ਪਾਸ ਜੋ ਤੇਰਾਂ ਰੁਪੈ ਬਚੇ ਸਨ ਉਹ ਉਹਨਾਂ ਭੈਣੀ ਸਾਹਿਬ ਵਿਚ 'ਪਰਦੇਸੀ ਪ੍ਰੀਤਮ' ਦੇ ਚਾਲੂ ਕੀਤੇ ਲੰਗਰ ਵਿਚ ਪੁਚਾਉਣ ਲਈ ਹਾਜ਼ਰਾ ਹਜ਼ੂਰ ਸਤਿਗੁਰੂ ਜੀ ਨੂੰ ਸਉਂਪ ਕੇ, ਬੇਫ਼ਿਕਰ ਹੋ ਕੇ ਲੰਮੇ ਪੰਧ ਦੇ ਪਾਂਧੀ ਬਣ ਗਏ ਸਨ। ਸੰਤ ਜੀ ਸਾਰੀ ਉਮਰ ਬਿਹੰਗਮ ਰਹੇ। ਉਹਨਾਂ ਦੇ ਪਰਿਵਾਰ ਬਾਰੇ ਸਾਡੇ ਸਰੋਤਾਂ ਵਿਚ ਕੋਈ ਜਾਣਕਾਰੀ ਨਹੀਂ ਮਿਲਦੀ। ਕਿਸੇ ਸਜਣ ਨੂੰ ਪਤਾ ਹੋਵੇ ਤਾਂ ਉਹ 'ਵਰਿਆਮ' ਦੇ ਪਾਠਕਾਂ ਨਾਲ ਜ਼ਰੂਰ ਸਾਂਝੀ ਕਰੇ। ਸੰਤ ਜੀ ਦੇ ਅੰਤਿਮ ਸਮੇਂ ਨੂੰ ਬੜੀ ਬਿਹਬਲਤਾ ਨਾਲ ਭਾਈ ਬਾਹੋਵਾਲ ਦੀ ਪਰੰਪਰਾ ਨੂੰ ਅੱਗੇ ਤੋਰਨ ਵਾਲੇ ਸਾਡੇ ਕੌਮੀ ਕਵੀ ਸੰਤ ਤਰਨ ਸਿੰਘ ਵਹਿਮੀ ਦੀ ਮਸਤਾਨੀ ਲੇਖਣੀ ਨੇ ਇਉਂ

ਚਿਤਰਿਆ ਹੈ, "ਸਤਿਗੁਰੂ ਜੀ ਸੰਤਾਂ ਦੇ ਸੀਸ ਤੇ ਕੰਡ ਤੇ ਕਰ ਕਮਲ ਰੱਖ, ਵੈਰਾਗੀ ਹੋਇ ਕਹਿ ਰਹੇ ਸੀ ਕਿ ਸੰਤ ਜੀ ਆਪ ਤੇ ਸਤਿਗੁਰੂ ਰਾਮ ਸਿੰਘ ਜੀ ਤੋਂ ਵਰੋਸਾਏ ਭਜਨ ਦੀ ਮੂਰਤੀ ਹੋ।" ਇਹ ਸੁਣ ਸਾਧ ਸੰਗਤ ਭੀ ਬਹੁਤ ਵੈਰਾਗ ਵਿਚ ਹੋ ਗਈ ਸੀ। ਸਤਿਗੁਰੂ ਜੀ ਸੰਤ ਜੀ ਪਾਸੋਂ ਗੁਰਦੁਆਰੇ ਆਏ ਜਲ ਛਕਿਆ ਤੇ ਸਾਧ ਸੰਗਤ ਜੁੜੀ ਨਾਲ ਪੁਰਾਣੇ ਸਾਧੂਆਂ ਦੇ ਬਚਨ ਕਰਦਿਆਂ, ਸੰਤ ਕੇਸਰ ਸਿੰਘ ਜੀ ਬਾਬਤ ਦੱਸਿਆ ਕਿ ਇਹਨਾਂ ਨੇ ਭਜਨ, ਸਤਿਗੁਰੂ ਰਾਮ ਸਿੰਘ ਜੀ ਪਾਸੋਂ ਗਿੱਲੀਂ ਅਮਰ ਸਿੰਘ ਦੇ ਘਰ ਦੀਵਾਨ ਲੱਗੇ ਸਮੇਂ ਲਿਆ ਸੀ। ਬੀਬੀ ਦੈਆ ਕੌਰ ਮਸਤਾਨੀ ਹੋਈ ਨੂੰ ਕਿਹਾ ਸੀ ਕਿ ਉਹ ਡੁੱਬੀ ਮਾਰੀ ਵਾਲੇ ਨੂੰ ਲੈ ਆ। ਤੇ ਇਹਨਾਂ ਨੂੰ ਕਿਹਾ ਸੀ "ਆਤਰੇ ਰਿਖੀ ਜੀ" ਇਹ ਇਕ ਰਸ ਉਸੇ ਲਿਵ ਵਿਚ ਸ਼ਬਦ-ਅਭਿਆਸ ਵਿਚ ਅੱਠੇ ਪਹਿਰ, ਨਾਮ ਜਪਦੇ ਨਿਭੇ ਹਨ।" (19)

ਸਾਧ ਸੰਗਤ ਨੂੰ ਇਸੇ ਗੁਰਦੁਆਰੇ ਵਿਚ ਸੰਤਾਂ ਦਾ ਸਸਕਾਰ ਕਰਨ ਲਈ ਕਹਿ ਕੇ ਸਤਿਗੁਰੂ ਜੀ ਵਿਦਾ ਹੋਏ। ਸੋ ਸ਼ਹਿਰ ਦੇ ਪਹਾੜ ਵਾਲੇ ਪਾਸੇ ਵਾਲੇ ਨਾਮਧਾਰੀ ਗੁਰਦੁਆਰੇ ਵਿਚ ਸੰਤ ਜੀ ਦਾ ਸਸਕਾਰ ਹੋਇਆ। ਉਹਨਾਂ ਦੇ ਅੰਗੀਠੇ ਵਾਲੀ ਜਗ੍ਹਾ ਤੇ ਇਕ ਬਹੁਤ ਵੱਡਾ ਹਵਾਦਾਰ ਕਮਰਾ, ਸੰਗਤ ਨੇ ਮਿਲਕੇ ਬਣਾਇਆ ਜਿਸ ਵਿਚ ਸੰਗਤਾਂ ਦੇ ਜੋੜ ਮੇਲੇ ਹੁੰਦੇ ਸਨ। ਸੰਤ ਜੀ ਦਾ ਭੋਗ ਸਮਾਗਮ ਧੂਮਧਾਮ ਨਾਲ ਹੋਇਆ। ਗੁਜਰਾਂਵਾਲਾ ਸ਼ਹਿਰ ਅਤੇ ਆਸ ਪਾਸ ਦੇ ਨਗਰਾਂ ਹਿੰਦੂ ਚੱਕ, ਸਹਿਸਰਾ ਕੋਰੋਟਾਣਾ, ਬੋਰੇ ਲਾਲੇ ਪੁਰ, ਸਹਾਰਨ, ਵਰਪਾਲ, ਮਸੈਕੇ ਵਾਲੀ, ਝਿਗੜੀ, ਖੋਖਰਕੇ ਆਦਿ ਵਿਚ ਸੰਤ ਚੁੱਪ ਜੀ ਨੇ ਸਤਿਗੁਰੂ ਰਾਮ ਸਿੰਘ ਦੀ ਸਿੱਖੀ ਬਹੁਤ ਫੈਲਾਈ ਸੀ।(20)

ਆਪ ਜੀ ਸਾਰੀ ਉਮਰ ਸਹਿਜ ਅਵਸਥਾ ਵਿਚ ਹੀ ਵਿਚਰਦੇ ਰਹੇ। ਜੋ ਅਨੰਦ ਉਹਨਾਂ ਨੇ ਜੁਆਨੀ ਚੜ੍ਹਦਿਆਂ, ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਸਮੇਂ ਪਰਾਪਤ ਕੀਤਾ ਉਸੇ ਅਨੰਦ ਦੀ ਅਵਸਥਾ ਵਿਚ ਹੀ ਉਹਨਾਂ, ਸਾਰੀ ਉਮਰ ਗੁਰੂ ਹਰੀ ਸਿੰਘ ਜੀ ਅਤੇ ਸਤਿਗੁਰੂ ਪਰਤਾਪ ਸਿੰਘ ਨਾਲ ਲਿਵ ਜੋੜ ਕੇ ਬਤੀਤ ਕੀਤੀ। ਸੰਤ ਇੰਦਰ ਸਿੰਘ ਚੱਕਰ- ਵਰਤੀ ਮੁਤਾਬਿਕ ਉਹ ਰਸਾਂ ਕਸਾਂ ਤੋ ਉਪਰਾਮ ਸਨ। ਇਸੇ ਆਤਮਕ ਅਨੰਦ ਸਦਕਾ ਉਹ ਭਜਨ ਕਰਦਿਆਂ ਬਦੇਹ ਹੋ ਜਾਂਦੇ ਸਨ। ਸਤਿਗੁਰੂ ਰਾਮ ਸਿੰਘ ਜੀ ਦੇ ਸਾਜੇ ਪੰਥ ਵਿਚੋਂ, ਨਾਮਧਾਰੀ ਸਾਧੂਆਂ ਦੀ ਕੇਸਰ ਕਿਆਰੀ ਦੀ ਮਹਿਕ ਹਮੇਸ਼ਾ ਆਉਂਦੀ ਰਹੇਗੀ।

**ਫੁੱਟ ਨੋਟ—**

1-2) ਅੱਖੀਂ ਡਿੱਠਾ ਕਿੱਸਾ ਕੀਤਾ (ਜਥੇਦਾਰ ਗੁਰਮੁਖ ਸਿੰਘ ਝੱਬਰ ਦੀਆਂ ਯਾਦਾਂ ਦੇ ਝਰੋਖੇ ਚੋਂ) ਸੰਪਾਦਕ— ਸੁਵਰਨ ਸਿੰਘ ਵਿਰਕ, ਸ੍ਰੀ ਭੈਣੀ ਸਾਹਿਬ, 2013, ਸਫਾ 57

3) ਕੂਕਾਜ਼ ਆਫ ਨੋਟ ਇਨ ਦਾ ਪੰਜਾਬ (ਦਸਤਾਵੇਜ਼ 1881), ਸੰ. ਜਸਵਿੰਦਰ ਸਿੰਘ, ਸਫਾ 8.

4) ਸਤਿਗੁਰੂ ਬਿਲਾਸ ਭਾਗ ਦੂਜਾ, ਸੰਤ ਸੰਤੋਖ ਸਿੰਘ ਬਾਹੋਵਾਲ, ਸੰ. ਜਸਵਿੰਦਰ ਸਿੰਘ, ਸਫਾ 285

5) ਸਤਿਜੁਗ ਦਾ ਸੰਤ ਅੰਕ 9 ਚੇਤਰ ਸੰ. 1996 ਬਿ., ਸ੍ਰੀ ਬਾਬਾ ਕੇਸਰ ਸਿੰਘ ਜੀ "ਚੁੱਪ", ਸੰਤ ਤਰਨ ਸਿੰਘ ਵਹਿਮੀ ਦਾ ਲੇਖ, ਸਫਾ 14।

6) ਸਤਿਗੁਰੂ ਬਿਲਾਸ ਭਾਗ ਪਹਿਲਾ, ਸੰਤ ਸੰਤੋਖ ਸਿੰਘ ਬਾਹੋਵਾਲ, ਸੰ. ਜਸਵਿੰਦਰ ਸਿੰਘ, ਸਫਾ 299.

7) ਸਤਿਜੁਗ ਦਾ ਸੰਤ ਅੰਕ, ਸਫਾ 142

8) ਉਪਰੋਕਤ, ਸਫਾ 142-43

9) ਸਤਿਗੁਰੂ ਬਿਲਾਸ ਭਾਗ ਦੂਜਾ, ਸਫਾ 197-98

10) ਸੰਤ ਅੰਕ, ਸਫਾ 143

11) ਜੱਸ ਜੀਵਨ, ਭਾਗ ਪਹਿਲਾ, ਸੰਤ ਤਰਨ ਸਿੰਘ ਵਹਿਮੀ, ਸਫਾ 255

12) ਉਪਰੋਕਤ, ਸਫਾ 255-56

13) ਉਪਰੋਕਤ, ਸਫਾ 114

14) ਉਪਰੋਕਤ, ਸਫਾ 186

15) ਜੱਸ ਜੀਵਨ, ਭਾਗ ਦੂਜਾ, ਸਫਾ 118

16) ਉਪਰੋਕਤ, ਸਫਾ 135

17) ਲਾਲ ਏਹਿ ਰਤਨ, ਉਪਦੇਸ਼ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ, ਭਾਗ 5, ਸੰ. ਪ੍ਰਿੰ. ਬੇਅੰਤ ਕੌਰ

18) ਜੱਸ ਜੀਵਨ, ਭਾਗ ਦੂਜਾ ਸੰਤ ਤਰਨ ਸਿੰਘ ਵਹਿਮੀ, ਸਫਾ 167

19) ਉਪਰੋਕਤ, ਸਫਾ 168

20) ਕੂਕਿਆਂ ਬਾਰੇ, ਸੰਤ ਇੰਦਰ ਸਿੰਘ ਚੱਕਰਵਰਤੀ, ਸਫਾ 301

ਪਿੰਡ ਤੇ ਡਾਕਘਰ-ਕਰੀਵਾਲਾ
ਜ਼ਿਲ੍ਹਾ— ਸਿਰਸਾ 125075 (ਹਰਿਆਣਾ)
ਫੋਨ: 99963-71716

# ਟੋਟਾ ਕੁ ਜ਼ਿੰਦਗੀ



ਡਾ. ਵਰਿਆਮ ਸਿੰਘ ਸੰਧੂ

*ਡਾ. ਵਰਿਆਮ ਸਿੰਘ ਸੰਧੂ ਇੱਕ ਪ੍ਰਸਿੱਧ ਕਹਾਣੀਕਾਰ ਹਨ। ਉਹ ਸੰਪਾਦਕ ਵਰਿਆਮ ਸ੍ਰ. ਜਗਦੀਸ਼ ਸਿੰਘ ਦੇ ਪਰਮ ਸਨੇਹੀ ਮਿੱਤਰ ਹਨ। ਉਹ ਵਰਿਆਮ ਦੇ ਸਲਾਹਕਾਰ, ਪ੍ਰੇਰਣਾ ਸਰੋਤ ਅਤੇ ਸ਼ੁਭ ਚਿੰਤਕ ਵੀ ਹਨ। ਪਹਿਲਾਂ ਪਾਠਕਾਂ ਨੇ ਉਹਨਾਂ ਦੀ ਸਾਹਿਤਕ ਸਵੈ ਜੀਵਨੀ ਦਾ ਅਨੰਦ ਮਾਣਿਆ। ਹੁਣ ਅਸੀਂ ਉਨ੍ਹਾਂ ਦੀ ਜੀਵਨੀ "ਗੁਫ਼ਾ ਵਿਚਲੀ ਉਡਾਣ" ਪਾਠਕਾਂ ਦੇ ਰੂਬਰੂ ਕਰ ਰਹੇ ਹਾਂ।*

ਮੇਰੇ ਵਡੇਰਿਆਂ ਦਾ ਪਿੰਡ ਭਡਾਣਾ ਸੀ; ਜ਼ਿਲ੍ਹਾ ਲਾਹੌਰ ਵਿਚ। ਹੁਣ ਵਾਲੇ ਪਿੰਡ ਸੁਰ ਸਿੰਘ ਤੋਂ ਪੰਜ-ਛੇ ਕੋਹ ਦੀ ਵਾਟ 'ਤੇ। ਸੁਰ ਸਿੰਘ ਪਿਤਾ ਦੇ ਨਾਨਕੇ ਸਨ। ਪਿਤਾ ਦੇ ਜਨਮ ਲੈਂਦੇ ਸਾਰ ਹੀ ਮੇਰੀ ਦਾਦੀ ਧੰਨ ਕੌਰ ਗੁਜ਼ਰ ਗਈ। ਪਤਨੀ ਦੀ ਮੌਤ ਹੋ ਜਾਣ 'ਤੇ ਛੋਟੇ ਬੱਚਿਆਂ ਨੂੰ ਪਾਲਣ ਦੀ ਜ਼ਿੰਮੇਵਾਰੀ ਸਿਰ ਉੱਤੇ ਆ ਪੈਣ ਕਰ ਕੇ ਮੇਰਾ ਦਾਦਾ ਚੰਦਾ ਸਿੰਘ ਡਾਢਾ ਪਰੇਸ਼ਾਨ ਸੀ। ਪਰ ਇਸ ਪਰੇਸ਼ਾਨੀ ਨੂੰ ਉਸਦੇ ਛੋਟੇ ਸਾਲੇ ਹਕੀਕਤ ਸਿੰਘ ਅਤੇ ਉਸਦੀ ਪਤਨੀ ਹਰਨਾਮ ਕੌਰ ਨੇ ਛੇਤੀ ਹੀ ਦੂਰ ਕਰ ਦਿੱਤਾ। ਹਰਨਾਮ ਕੌਰ ਨੇ ਆਪਣੀ ਨਣਾਨ, ਮੇਰੀ ਦਾਦੀ ਧੰਨ ਕੌਰ ਦੇ ਸਸਕਾਰ ਪਿੱਛੋਂ ਹੀ ਉਸਦਾ ਬੱਚਾ, ਮੇਰਾ ਹੋਣ ਵਾਲਾ ਪਿਤਾ, ਆਪਣੀ ਗੋਦ ਵਿਚ ਲੈ ਲਿਆ ਅਤੇ ਸਭ ਦੇ ਸਾਹਮਣੇ ਐਲਾਨ ਕਰ ਦਿੱਤਾ, "ਵੀਰਾ ਚੰਦਾ ਸਿਆਂ! ਅੱਜ ਤੋਂ ਗੇਜੋ ਅਤੇ ਦੀਦਾਰ ਸਿੰਘ ਸਾਡੇ ਹੋਏ...।"

ਹਰਨਾਮ ਕੌਰ ਦਾ ਪਿੰਡ ਪਠਾਣ-ਕੇ ਭਡਾਣੇ ਦੇ ਨੇੜੇ ਹੀ ਸੀ। ਇਹ ਪਿੰਡ ਵੀ ਭਡਾਣੇ ਵਾਂਗ 'ਸੰਧੂਆਂ ਦਾ ਪਿੰਡ' ਹੀ ਸੀ। ਗੋਤ ਵੱਲੋਂ ਸੰਧੂ ਹੋਣ ਕਰਕੇ ਉਹ ਚੰਦਾ ਸਿੰਘ ਨੂੰ ਭਰਾ ਹੀ ਸਮਝਦੀ ਤੇ ਆਖਦੀ ਸੀ। ਹਕੀਕਤ ਸਿੰਘ ਅਤੇ ਹਰਨਾਮ ਕੌਰ ਦਾ ਆਪਣਾ ਕੋਈ ਬੱਚਾ ਨਹੀਂ ਸੀ। ਦੋਵੇਂ ਜੀਅ, ਦੋਹਾਂ ਬੱਚਿਆਂ ਗੁਰਮੇਜ ਕੌਰ (ਮੇਰੀ ਭੂਆ) ਅਤੇ ਦੀਦਾਰ ਸਿੰਘ (ਮੇਰੇ ਪਿਤਾ) ਨੂੰ ਸੁਰ ਸਿੰਘ ਆਪਣੇ ਨਾਲ ਲੈ ਆਏ। ਹਰਨਾਮ ਕੌਰ ਨੇ ਮੇਰੇ ਪਿਤਾ ਨੂੰ ਆਪਣਾ ਪੁੱਤਰ ਸਮਝ ਕੇ ਬੜੀ ਰੀਝ ਅਤੇ ਮੁਹੱਬਤ ਨਾਲ ਪਾਲਿਆ। ਮੋਹ-ਵੱਸ ਉਹਦੇ ਦੁੱਧ ਉੱਤਰ ਆਇਆ ਸੀ ਅਤੇ ਮੇਰਾ ਪਿਤਾ ਉਸਦਾ ਦੁੱਧ ਪੀ ਕੇ ਹੀ ਵੱਡਾ ਹੋਇਆ। ਉਹੋ ਹੀ ਅਸਲ ਵਿਚ ਉਸਦੀ ਮਾਂ ਸੀ। ਸਾਡੇ ਭੈਣ-ਭਰਾਵਾਂ ਦੀ ਵੀ ਅਸਲ ਦਾਦੀ ਉਹੋ ਹੀ ਸੀ।

ਮੇਰਾ ਪਿਓ ਸੁਰ ਸਿੰਘ ਦੇ ਮਿਡਲ ਸਕੂਲ ਵਿਚ ਸੱਤ ਜਮਾਤਾਂ ਪੜ੍ਹ ਗਿਆ। ਗੱਭਰੂ ਹੋਇਆ ਤਾਂ ਮੇਰੇ ਦਾਦੇ ਚੰਦਾ ਸਿੰਘ ਨੇ ਉਸਨੂੰ ਉਸਦੇ ਮਾਮੇ-ਮਾਮੀ ਕੋਲੋਂ ਵਾਪਸ ਮੰਗ ਲਿਆ। ਉਸਨੇ ਸੁਰ ਸਿੰਘ ਜਾ ਕੇ ਹਕੀਕਤ ਸਿੰਘ ਤੇ ਹਰਨਾਮ ਕੌਰ ਤੋਂ ਮੰਗ ਕੀਤੀ ਕਿ ਉਹ ਬੱਚਿਆਂ ਨੂੰ ਆਪਣੇ ਨਾਲ ਲਿਜਾਣਾ ਤੇ ਉਹਨਾਂ ਦਾ ਆਪਣੇ ਹੱਥੀਂ ਵਿਆਹ ਕਰਨਾ ਚਾਹੁੰਦਾ ਹੈ। ਹਕੀਕਤ ਸਿੰਘ ਤੇ ਹਰਨਾਮ ਕੌਰ ਨੇ ਕਿਹਾ ਕਿ ਜੇ ਉਹਨਾਂ ਨੇ ਉਸਦੇ ਬੱਚੇ ਅਪਣਾਏ ਸਨ ਤਾਂ ਵਿਆਹ ਵੀ ਉਹ ਆਪ ਹੀ ਕਰਨਗੇ। ਪਰ ਚੰਦਾ ਸਿੰਘ ਦੀ ਇੱਛਾ ਸੀ ਕਿ ਉਹ ਆਪਣਾ ਮੁੰਡਾ ਆਪ ਵਿਆਹੇਗਾ। ਘਰ ਵਿੱਚ ਨੂੰਹ ਆਏਗੀ, ਬੱਚੇ ਹੋਣਗੇ। ਉਹਦਾ ਉੱਜੜਿਆ ਘਰ ਵੱਸ ਜਾਊ। ਪਰ ਏਧਰ ਜਿਨ੍ਹਾਂ ਨੇ ਦੋਹਾਂ ਹੀ ਬੱਚਿਆਂ ਨੂੰ ਕਲੇਜੇ ਦਾ ਟੁਕੜਾ ਸਮਝ ਕੇ ਪਾਲਿਆ ਅਤੇ ਵੱਡਾ ਕੀਤਾ ਸੀ, ਉਹ ਉਹਨਾਂ ਦਾ ਆਪਣੇ ਕਲੇਜੇ ਨਾਲੋਂ ਟੁੱਟਣਾ ਕਿਵੇਂ ਬਰਦਾਸ਼ਤ ਕਰ ਸਕਦੇ ਸਨ! ਪਰ ਉਹ ਬੱਚੇ ਤਾਂ ਚੰਦਾ ਸਿੰਘ ਦੇ ਹੀ ਸਨ ਨਾ। ਉਹਨਾਂ ਦਾ ਜ਼ੋਰ ਨਾ ਚੱਲਿਆ। ਬਾਪੂ ਚੰਦਾ ਸਿੰਘ ਮੇਰੀ ਭੂਆ ਨੂੰ ਅਤੇ ਮੇਰੇ ਪਿਓ ਨੂੰ ਲੈ ਕੇ ਭਡਾਣੇ ਚਲਾ ਗਿਆ। ਪਹਿਲਾਂ ਭੂਆ ਦਾ ਵਿਆਹ ਹੋਇਆ। ਫਿਰ ਮੇਰੇ ਬਾਪ ਦਾ।

ਮੇਰੀ ਉਮਰ ਅਜੇ ਡੇਢ ਪੌਣੇ ਦੋ ਸਾਲ ਦੀ ਹੀ ਸੀ ਕਿ ਪਾਕਿਸਤਾਨ ਬਣ ਗਿਆ। ਤੇ ਅਸੀਂ ਸੁਰ ਸਿੰਘ ਆ ਟਿਕੇ। ਹਕੀਕਤ ਸਿੰਘ ਅਤੇ ਹਰਨਾਮ ਕੌਰ ਨੇ ਆਪਣੇ ਦਿਲ ਵਾਂਗ ਹੀ ਘਰ ਦੇ ਬੂਹੇ ਖੋਲ੍ਹ ਦਿੱਤੇ। ਪਾਕਿਸਤਾਨ ਵਿਚ ਰਹਿ ਗਈ ਸਾਡੀ ਜ਼ਮੀਨ ਦੇ ਬਦਲੇ ਕੱਚੀ ਅਲਾਟਮੈਂਟ ਮੁਕੇਰੀਆਂ ਨਜ਼ਦੀਕ ਇੱਕ ਛੋਟੇ ਜਿਹੇ ਪਿੰਡ ਤੰਗਰਾਲੀਆਂ ਵਿਚ ਹੋਈ। ਬਾਕੀ ਭਾਈਚਾਰੇ ਨਾਲ ਸਾਡਾ ਪਰਿਵਾਰ ਵੀ ਤੰਗਰਾਲੀਆਂ ਜਾ ਵੱਸਿਆ। ਸਾਰਾ ਮਾਲ ਡੰਗਰ ਤਾਂ ਪਿੱਛੇ ਛੱਡ ਆਏ ਸਾਂ। ਹਰਨਾਮ ਕੌਰ ਤੇ ਹਕੀਕਤ ਸਿੰਘ ਮਿਲਣ ਆਏ ਤਾਂ ਸੱਜਰ-ਸੂਈ ਮੱਝ ਮੁੱਲ ਲੈ ਕੇ ਦੇ ਗਏ ਤਾਂ ਕਿ ਬੱਚਿਆਂ ਦੇ ਮੂੰਹ 'ਚ ਦੁੱਧ ਦੀ ਤਿੱਪ ਜਾ ਸਕੇ। ਮੈਨੂੰ ਆਪਣੀ ਪਹਿਲੀ ਸੰਭਾਲ ਇਸੇ ਪਿੰਡ ਤੰਗਰਾਲੀਆਂ ਦੀ ਹੀ ਹੈ। ਇੱਥੇ ਮੇਰੀ ਇੱਕ ਭੈਣ ਸੁਰਜੀਤੋ ਨੇ ਜਨਮ ਲਿਆ। ਹਕੀਕਤ ਸਿੰਘ ਅਤੇ ਹਰਨਾਮ ਕੌਰ ਕੁੱਝ ਚਿਰ ਬਾਅਦ ਫੇਰ ਆਏ। ਉਹਨਾਂ ਨੇ ਮੇਰੇ ਬਾਪੂ ਚੰਦਾ ਸਿੰਘ ਨੂੰ ਸਮਝਾਇਆ। ਹਰਨਾਮ ਕੌਰ ਨੇ ਆਖਿਆ, "ਵੀਰਾ! ਇਹ ਤੇਰੇ ਹੀ ਨਿਆਣੇ ਸਹੀ, ਪਰ ਸਾਡੇ ਵੀ ਕੁਝ ਲੱਗਦੇ ਨੇ। ਇਹਨਾਂ ਨੂੰ ਇਸ ਹਾਲ ਵਿਚ ਵੇਖ ਕੇ ਸਾਡੇ ਤੋਂ ਨਹੀਂ ਜਰਿਆ ਜਾਂਦਾ। ਤੂੰ ਦੀਦਾਰ ਨੂੰ ਸਾਡੇ ਕੋਲ ਘੱਲ ਦੇਹ। ਜਦੋਂ ਤੈਨੂੰ ਕਿਤੇ ਪੱਕੀ ਜ਼ਮੀਨ ਮਿਲ ਗਈ। ਬੇਸ਼ੱਕ ਲੈ ਜਾਈਂ।"

ਇੰਜ ਅਸੀਂ ਸੁਰ ਸਿੰਘ ਪਰਤ ਆਏ। ਪਿੱਛੋਂ ਕੱਚੀ ਜ਼ਮੀਨ ਵੀ ਖੁੱਸ ਗਈ ਅਤੇ ਬਾਪੂ ਚੰਦਾ ਸਿੰਘ ਵੀ ਸੁਰ ਸਿੰਘ ਹੀ ਆ ਗਿਆ। ਉਹ ਇੱਥੋਂ ਹੀ ਆਪਣੇ ਕਲੇਮ ਅਤੇ ਜ਼ਮੀਨ ਦੀ ਪ੍ਰਾਪਤੀ ਲਈ ਜਲੰਧਰ ਫੇਰੇ ਤੇ ਫੇਰੇ ਮਾਰਦਾ। ਜਲੰਧਰ ਉਹ ਸਦਾ ਤੁਰ ਕੇ ਹੀ ਜਾਂਦਾ। ਉਹ ਰਾਤ ਦੇ ਤੀਜੇ ਪਹਿਰ ਪਰਾਉਂਠੇ ਤੇ ਅੰਬ ਦਾ ਆਚਾਰ ਪਰਨੇ ਦੇ ਲੜ ਬੰਨ੍ਹ ਕੇ ਜਲੰਧਰ ਨੂੰ ਪੈਦਲ ਯਾਤਰਾ ਤੇ ਨਿਕਲ ਜਾਂਦਾ ਅਤੇ ਤੀਜੇ ਚੌਥੇ ਦਿਨ ਖੱਜਲ-ਖ਼ਰਾਬ ਹੋਣ ਤੋਂ ਬਾਅਦ ਘਰ ਪਰਤਦਾ। ਆਖਰ ਲੰਮੇਂ ਯਤਨਾਂ ਪਿੱਛੋਂ ਸਾਨੂੰ ਆਪਣੇ ਹੋਰ ਬਹੁਤ ਸਾਰੇ ਪਿੰਡ ਵਾਸੀਆਂ ਵਾਂਗ ਅਬਹੋਰ ਦੇ ਨਜ਼ਦੀਕ 'ਚਰਾਗ ਢਾਣੀ' ਨਾਂ ਦੇ ਪਿੰਡ ਵਿਚ ਜ਼ਮੀਨ ਅਲਾਟ ਹੋਈ। ਜ਼ਮੀਨ ਦਾ ਕਬਜ਼ਾ ਲੈਣ ਲਈ ਬਾਪੂ ਚੰਦਾ ਸਿੰਘ ਓਥੇ ਪਹੁੰਚ ਗਿਆ। ਓਥੇ ਹੀ ਉਸਦੇ ਭਤੀਜਿਆਂ ਨੂੰ ਜ਼ਮੀਨ ਮਿਲੀ ਹੋਈ ਸੀ। ਪਰ ਅਸੀਂ ਬਾਕੀ ਪਰਿਵਾਰ ਸੁਰ ਸਿੰਘ ਹੀ ਟਿਕੇ ਰਹੇ।

ਜਦੋਂ ਮੈਂ ਅਠਵੀਂ ਵਿਚ ਪੜ੍ਹਦਾ ਸਾਂ ਤਾਂ ਅਸੀਂ ਆਪਣੀ ਜ਼ਮੀਨ 'ਤੇ

ਜਾਣ ਦਾ ਫੈਸਲਾ ਕਰ ਲਿਆ। ਸਮਾਨ ਲੱਦ ਕੇ ਲੈ ਜਾਣ ਲਈ ਮੇਰਾ ਪਿਤਾ ਟਰੱਕ ਵੀ ਕਿਰਾਏ 'ਤੇ ਕਰ ਲਿਆਇਆ। ਹਕੀਕਤ ਸਿੰਘ ਅਤੇ ਹਰਨਾਮ ਕੌਰ ਨੂੰ ਜਦੋਂ ਇਸਦਾ ਪਤਾ ਲੱਗਾ ਤਾਂ ਉਹਨਾਂ ਨੇ ਮੇਰੇ ਪਿਤਾ ਦੀ ਨੇੜਲੀ ਜਾਣ-ਪਛਾਣ ਅਤੇ ਰਸੂਖ ਵਾਲੇ ਬੰਦਿਆਂ ਕੋਲ ਸਾਨੂੰ ਅਬੋਹਰ ਜਾਣੋਂ ਰੋਕਣ ਦਾ ਤਰਲਾ ਲਿਆ।

ਵਿਚਲੀ ਗੱਲ ਇਹ ਸੀ ਕਿ ਸੁਰ ਸਿੰਘ ਵਿਚਲੀ ਸਾਰੀ ਜ਼ਮੀਨ-ਜਾਇਦਾਦ ਤਾਂ ਹਕੀਕਤ ਸਿੰਘ ਦੇ ਨਾਂ ਸੀ ਅਤੇ ਉਸਤੋਂ ਬਾਅਦ ਉਸ ਉੱਤੇ ਉਸਦੇ ਭਤੀਜਿਆਂ ਦਾ ਹੱਕ ਹੋ ਜਾਣਾ ਸੀ। ਮੇਰਾ ਪਿਤਾ ਕਹਿੰਦਾ ਸੀ ਕਿ ਜੇ ਉਹ ਏਥੇ ਹੀ ਬੈਠਾ ਰਿਹਾ ਤਾਂ ਕੱਲ੍ਹ ਨੂੰ ਆਪਣੇ ਪਰਿਵਾਰ ਨੂੰ ਰੋਟੀ ਕਿਥੋਂ ਖੁਆਵੇਗਾ! ਉਂਜ ਵੀ ਜ਼ਮੀਨ ਦੀ ਸਾਰੀ ਖੱਟੀ ਹਕੀਕਤ ਸਿੰਘ ਦੀ ਜੇਬ ਵਿੱਚ ਜਾਂਦੀ ਸੀ ਅਤੇ ਘਰ-ਪਰਿਵਾਰ ਦੇ ਸਾਰੇ ਖਰਚਿਆਂ ਲਈ ਹਰ ਵੇਲੇ ਉਸਦੇ ਮੂੰਹ ਵੱਲ ਵੇਖਣਾ ਪੈਂਦਾ ਸੀ। ਮੇਰੇ ਪਿਤਾ ਨੂੰ ਇਸ ਘਰ ਵਿੱਚ ਕਿਸੇ ਪਰਕਾਰ ਦੇ ਹੱਕ ਅਤੇ ਮਾਣ ਦੀ ਘਾਟ ਦੁਖੀ ਕਰਦੀ ਸੀ। ਉਹ ਲੱਖ ਕੋਸ਼ਿਸ਼ ਕਰਨ 'ਤੇ ਵੀ ਆਪਣੇ ਪਿਓ ਵਰਗਾ ਮਾਣ ਆਪਣੇ ਪਿਓ ਵਰਗੇ ਮਾਮੇ 'ਤੇ ਨਹੀਂ ਸੀ ਕਰ ਸਕਦਾ। ਬਹੁਤੀ ਵਾਰ ਤਾਂ ਉਹ ਮਾਂ ਹਰਨਾਮ ਕੌਰ ਕੋਲ ਹੀ ਆਪਣੀ ਮੰਗ ਰੱਖਦਾ ਤੇ ਉਹੋ ਹੀ ਅੱਗੇ ਆਪਣੀ ਸਿਫ਼ਾਰਸ਼ ਸਮੇਤ ਹਕੀਕਤ ਸਿੰਘ ਤੱਕ ਉਸਦਾ ਸੁਨੇਹਾ ਪਹੁੰਚਾਉਂਦੀ। ਦੂਜੇ ਪਾਸੇ ਹਕੀਕਤ ਸਿੰਘ ਦੇ ਅੰਦਰ ਵੀ ਸ਼ਾਇਦ ਇਹ ਕੰਡਾ ਰੜਕਦਾ ਹੀ ਰਹਿੰਦਾ ਸੀ ਕਿ ਉਸਦਾ ਅਸਲੀ ਪੁੱਤ ਹੁੰਦਾ ਤਾਂ ਉਸਨੂੰ ਖਬਰੇ ਕਿਵੇਂ ਦਾ ਮੋਹ-ਪਿਆਰ ਅਤੇ ਆਦਰ-ਮਾਣ ਦਿੰਦਾ! ਮਾਮਾ-ਭਣੇਵਾਂ ਦੋਵੇਂ ਇੱਕ ਦੂਜੇ ਨੂੰ ਆਪਣੀ ਵੱਲੋਂ ਬਣਦਾ ਮੋਹ-ਪਿਆਰ ਦੇਣ ਦੇ ਬਾਵਜੂਦ ਅੰਦਰੋਂ ਅੰਦਰੀ ਕਿਤੇ ਖਾਲੀਪਨ ਮਹਿਸੂਸ ਕਰਦੇ ਸਨ। ਇਸੇ ਕਰਕੇ ਕਦੀ ਕਦੀ ਮਾਮੇ-ਭਣੇਵੇਂ ਵਿੱਚ ਮਨ-ਮੁਟਾਵ ਵੀ ਹੋ ਜਾਂਦਾ ਸੀ। ਅੱਜ ਮੈਨੂੰ ਲੱਗਦਾ ਹੈ ਕਿ ਮਾਮਾ-ਭਣੇਵਾਂ ਦੋਵੇਂ ਹੀ ਸ਼ਾਇਦ ਆਪਣੀ ਆਪਣੀ ਥਾਂ ਸੱਚੇ ਸਨ। ਦੋਵਾਂ ਨੂੰ ਕਿਤੇ ਕਿਤੇ 'ਪਿਓ-ਪੁੱਤ' ਦਾ ਇਹ ਰਿਸ਼ਤਾ 'ਅੰਬ' ਦੀ ਥਾਂ 'ਅੰਬਾਕੜੀ' ਵਾਂਗ ਲੱਗਣ ਦਾ ਅਹਿਸਾਸ ਸਤਾਉਣ ਲੱਗ ਜਾਂਦਾ ਸੀ।

ਸਚਾਈ ਉੱਤੇ ਜਿੰਨਾਂ ਮਰਜ਼ੀ ਆਦਰਸ਼ ਦਾ ਪੋਚਾ ਮਾਰਦੇ ਫਿਰੀਏ 'ਆਪਣਿਆਂ ਅਤੇ ਆਪਣੇ-ਪਨ ਦੀ ਘਾਟ' ਰੜਕਦੀ ਹੀ ਰਹਿੰਦੀ ਹੈ। ਰਿਸ਼ਤਿਆਂ ਦੀ ਇਸ ਗੁੰਝਲ ਵਿੱਚ ਫਸਿਆ ਮੇਰਾ ਪਿਤਾ ਆਪਣੇ ਆਪ ਨੂੰ ਹਕੀਕਤ ਸਿੰਘ ਦੀ ਦਇਆ 'ਤੇ ਨਿਰਭਰ ਸਮਝਦਾ ਸੀ। ਇਹ 'ਦਇਆ' ਉਸਦੇ ਸਵੈਮਾਣ ਨੂੰ ਜ਼ਖ਼ਮੀ ਕਰਦੀ ਰਹਿੰਦੀ ਸੀ। ਉਸਨੂੰ ਹਰ ਨਿੱਕੇ ਮੋਟੇ ਪਰਿਵਾਰਕ ਖਰਚੇ ਲਈ ਆਪਣੇ ਮਾਮੇ ਅੱਗੇ ਹੱਥ ਅੱਡਣੇ ਗਵਾਰਾ ਨਹੀਂ ਸਨ। ਉਹ ਹੁਣ ਕੋਈ ਛੋਟਾ ਬੱਚਾ ਨਹੀਂ ਸੀ ਰਹਿ ਗਿਆ! ਦੂਜੇ ਪਾਸੇ ਹਕੀਕਤ ਸਿੰਘ ਦਾ ਵਿਚਾਰ ਸੀ ਕਿ ਸਾਨੂੰ ਏਥੇ ਕਿਸ ਚੀਜ਼ ਦਾ ਘਾਟਾ ਸੀ! ਉਸਨੇ ਕਿਹੜਾ ਸਾਡੇ ਕੋਲੋਂ ਕੁੱਝ ਲੁਕਾਇਆ ਸੀ! ਉਹ ਜਟਕੀ ਜਿਹੀ ਦਲੀਲ ਦਿੰਦਾ ਕਿ ਜਦੋਂ ਮੈਂ ਤੈਨੂੰ ਆਪਣਾ ਪੁੱਤ ਬਣਾ ਕੇ ਪਾਲਿਆ ਹੈ ਅਤੇ ਕੋਲ ਰੱਖਿਆ ਹੈ ਤਾਂ ਮੇਰੀ ਜਾਇਦਾਦ ਦਾ ਵਾਰਿਸ ਕੋਈ ਹੋਰ ਕਿਵੇਂ ਬਣ ਜਾਵੇਗਾ! ਉਸਨੇ ਬਾਕਾਇਦਾ ਕਾਨੂੰਨੀ ਤੌਰ 'ਤੇ ਮੇਰੇ ਪਿਤਾ ਨੂੰ ਆਪਣਾ ਮੁਤਬੰਨਾ ਨਹੀਂ ਸੀ ਬਣਾਇਆ ਹੋਇਆ। ਮੇਰਾ ਪਿਤਾ ਕਾਨੂੰਨੀ ਮੁਤਬੰਨਾ ਬਣਾਏ ਜਾਣ ਦੀ ਗੱਲ ਉਸਨੂੰ ਆਖਦਾ ਨਹੀਂ ਸੀ ਕਿਉਂਕਿ ਉਹ ਨਹੀਂ ਸੀ ਚਾਹੁੰਦਾ ਕਿ ਉਸਦੇ ਮਾਮਾ-ਮਾਮੀ ਉਸ ਬਾਰੇ ਇਹ ਸੋਚਣ ਕਿ ਉਹ ਉਹਨਾਂ ਦੀ ਜਾਇਦਾਦ ਉੱਤੇ ਲਾਲਚੀ ਨਜ਼ਰ ਰੱਖੀ ਬੈਠਾ ਹੈ। ਸ਼ਾਇਦ ਅੰਦਰਲੀ ਗੱਲ ਇਹ ਸੀ ਕਿ ਹਕੀਕਤ ਸਿੰਘ ਜ਼ਮੀਨ ਆਪਣੇ ਹੱਥ ਵਿੱਚ ਇਸ ਲਈ ਵੀ ਰੱਖੀ ਰੱਖਣਾ ਚਾਹੁੰਦਾ ਹੋਵੇ ਕਿ ਜੇ ਸਾਰੀ ਜ਼ਮੀਨ ਸਾਡੇ ਨਾਂ ਲਵਾ ਦਿੱਤੀ ਤਾਂ ਕੀ ਪਤਾ ਲੋੜ ਪੈਣ 'ਤੇ ਅਸੀਂ ਉਹਨਾਂ ਦੀ ਦੇਖ-ਭਾਲ ਕਰੀਏ ਵੀ ਜਾਂ ਨਾ ਕਰੀਏ! ਉਸਦੀ ਇਹ ਸ਼ੰਕਾ ਵੀ ਦੁਨਿਆਵੀ ਵਿਹਾਰ ਦੇ ਪੱਖੋਂ ਨਿਰਮੂਲ ਨਹੀਂ ਸੀ ਆਖੀ ਜਾ ਸਕਦੀ। ਪਰ 'ਉਸਦੇ ਪਿੱਛੋਂ ਵੀ ਜ਼ਮੀਨ ਜਾਇਦਾਦ ਸਾਡੀ ਹੋਵੇਗੀ' ਇਹ ਗੱਲ ਏਨੀ ਸਿੱਧੀ ਤਾਂ ਨਹੀਂ ਸੀ। ਸਾਡੇ ਵੱਲੋਂ ਪਿੰਡ ਛੱਡ ਕੇ ਚਲੇ ਜਾਣ ਦੀ ਖ਼ਬਰ ਸੁਣ ਕੇ ਅਤੇ ਮਾਤਾ ਹਰਨਾਮ ਕੌਰ ਦੇ ਤਰਲਿਆਂ ਕਰਕੇ ਪਰਿਵਾਰ ਦੇ ਸਨੇਹੀਆਂ ਦਾ ਸਾਡੇ ਘਰ ਆਉਣ-ਜਾਣ ਅਤੇ ਬਾਪੂ ਹਕੀਕਤ ਸਿੰਘ ਨੂੰ ਸਮਝਾਉਣ ਦਾ ਸਿਲਸਿਲਾ ਦੋ ਕੁ ਦਿਨ ਚੱਲਿਆ ਅਤੇ ਆਖ਼ਰਕਾਰ ਅੰਗਾਂ-ਸਾਕਾਂ ਤੇ ਹਰਨਾਮ ਕੌਰ ਦੇ ਕਹਿਣ 'ਤੇ ਉਸਨੇ 'ਹਾਲ ਦੀ ਘੜੀ' ਆਪਣੀ ਜ਼ਮੀਨ ਵਿਚੋਂ ਅੱਠ ਕੁ ਕਿੱਲੇ ਜ਼ਮੀਨ ਮੇਰੇ ਪਿਤਾ ਦੇ ਨਾਂ ਲਗਵਾ ਦਿੱਤੀ।

ਪਿਤਾ ਨੇ ਅਬੋਹਰ ਜਾਣ ਦਾ ਇਰਾਦਾ ਤਰਕ ਕਰ ਦਿੱਤਾ। ਉਂਜ ਵੀ ਉਹ ਬਚਪਨ ਤੋਂ ਹੀ ਸੁਰ ਸਿੰਘ ਪਿੰਡ ਵਿੱਚ ਪਲਿਆ, ਪੜ੍ਹਿਆ ਅਤੇ ਹੁਣ ਕਈ ਸਾਲਾਂ ਤੋਂ ਏਥੇ ਹੀ ਵੱਸਦਾ ਰਿਹਾ ਹੋਣ ਕਰਕੇ ਇਸ ਪਿੰਡ ਨਾਲ ਉਸਦੀਆਂ ਗੂੜ੍ਹੀਆਂ ਸਾਂਝਾਂ ਬਣੀਆਂ ਹੋਈਆਂ ਸਨ। ਇਸ ਲਈ ਇਸ ਪਿੰਡ ਨੂੰ ਛੱਡ ਕੇ ਤੁਰ ਜਾਣ ਦਾ ਉਸਦਾ ਆਪਣਾ ਮਨ ਵੀ ਨਹੀਂ ਸੀ। ਰਹਿੰਦਾ ਤਾਂ ਸਾਡਾ ਪਰਿਵਾਰ ਪਹਿਲਾਂ ਵੀ ਇਕੱਠਾ ਸੀ ਤੇ ਹੁਣ ਵੀ ਮੇਰਾ ਪਿਤਾ ਹੀ 'ਆਪਣੀ' ਅਤੇ ਹਕੀਕਤ ਸਿੰਘ ਦੀ ਜ਼ਮੀਨ ਦੀ ਸਾਂਭ-ਸੰਭਾਲ ਕਰਦਾ ਸੀ।

ਪਰ ਘਰ ਦੀ ਹਾਲਤ ਸੁਧਰਨ ਦੀ ਥਾਂ ਵਿਗੜਨ ਲੱਗੀ ਸੀ। ਕੁੱਝ ਸਾਲ ਪਹਿਲਾਂ ਮੇਰੀ ਭੂਆ ਦੀਆਂ ਦੋ ਧੀਆਂ ਦੇ ਇੱਕੋ ਸਮੇਂ ਕੀਤੇ ਵਿਆਹਾਂ 'ਤੇ ਉਸਦੇ ਇਕਲੌਤੇ ਭਰਾ, ਮੇਰੇ ਪਿਓ ਵੱਲੋਂ, 'ਬਣ-ਠਣ' ਕੇ ਜਾਣ ਦੇ ਸਭਿਆਚਾਰਕ ਮੁੱਲ ਨੇ ਸਾਡੀ ਕੁੱਝ ਜ਼ਮੀਨ ਗਹਿਣੇ ਪੁਆ ਦਿੱਤੀ ਸੀ। ਪਰਿਵਾਰ ਨੇ ਸੋਚਿਆ ਕਿ ਅਬੋਹਰ ਵਾਲੀ ਜ਼ਮੀਨ ਵੇਚ ਕੇ ਗਹਿਣੇ ਪਈ ਜ਼ਮੀਨ ਛੁਡਵਾ ਲਈ ਜਾਵੇ ਅਤੇ ਕੁੱਝ ਹੋਰ ਜ਼ਮੀਨ ਹੱਥ ਹੇਠਾਂ ਕਰ ਲਈ ਜਾਵੇ। ਬਾਪੂ ਚੰਦਾ ਸਿੰਘ ਉਂਜ ਵੀ ਬੁੱਢਾ ਹੋ ਰਿਹਾ ਸੀ। ਉਸਨੂੰ ਵੀ ਪਿਛਲੀ ਉਮਰੇ ਹੁਣ ਆਰਾਮ ਦੀ ਜ਼ਰੂਰਤ ਸੀ। ਅਬੋਹਰ ਵਾਲੀ ਜ਼ਮੀਨ ਵੇਚ ਕੇ ਉਹ ਸਾਡੇ ਕੋਲ ਸੁਰ ਸਿੰਘ ਆ ਗਿਆ। ਉਸਦਾ ਛੋਟਾ ਭਰਾ ਬਿਸ਼ਨ ਸਿੰਘ, ਜਿਹੜਾ ਬਾਪੂ ਕੋਲ ਅਬੋਹਰ ਰਹਿੰਦਾ ਸੀ, ਉਹ ਵੀ ਉਸਦੇ ਨਾਲ ਸੀ।

ਚੰਦਾ ਸਿੰਘ, ਬਿਸ਼ਨ ਸਿੰਘ, ਮੇਰੇ ਮਾਂ-ਪਿਓ ਅਤੇ ਅਸੀਂ ਪੰਜ ਭੈਣ-ਭਰਾ ਮਿਲ ਕੇ ਟੱਬਰ ਦੇ ਨੌਂ ਜੀਅ ਬਣਦੇ ਸਾਂ। ਇਹਨਾਂ ਹੀ ਦਿਨਾਂ ਵਿੱਚ ਅਸੀਂ ਬਾਪੂ ਹਕੀਕਤ ਸਿੰਘ ਨਾਲੋਂ ਜਾਂ ਉਹ ਸਾਡੇ ਨਾਲੋਂ ਘਰੋਂ ਅੱਡ ਹੋ ਗਿਆ। ਉਹਨਾਂ ਦੋਵਾਂ ਜੀਆਂ ਨੇ ਇੱਕ ਕੋਠੇ ਵਿੱਚ ਆਪਣਾ ਨਿੱਜੀ ਮਾਲ-ਅਸਬਾਬ ਧਰ ਲਿਆ ਅਤੇ ਵਿਹੜੇ ਦੀ ਇੱਕ ਨੁੱਕਰੇ ਮਾਂ ਹਰਨਾਮ ਕੌਰ ਨੇ ਆਪਣਾ ਚੌਂਤਰਾ ਬਣਾ ਲਿਆ। ਮਾਂ ਹਰਨਾਮ ਕੌਰ ਅਤੇ ਮੇਰੇ ਪਿਤਾ ਨੂੰ ਇਸ ਅੱਡ-ਅਡਾਈ ਦਾ ਬਹੁਤਾ ਦੁੱਖ ਸੀ। ਦੋਵਾਂ ਦਾ ਆਪਸ ਵਿੱਚ ਬਹੁਤ ਪਿਆਰ ਸੀ।

ਪਰ ਅਸਲੀਅਤ ਇਹ ਸੀ ਕਿ ਸਾਡਾ ਹੱਥ ਹੁਣ ਖੁੱਲ੍ਹਾ ਨਹੀਂ ਸੀ ਰਹਿ ਗਿਆ। ਮੇਰਾ ਪਿਓ ਮਾਰ-ਖੋਰਾ ਆਦਮੀ ਨਹੀਂ ਸੀ। ਉਹ ਵਾਹੀ ਵਿੱਚ ਜਾਨ ਮਾਰ ਕੇ ਕੰਮ ਨਹੀਂ ਸੀ ਕਰ ਸਕਦਾ। ਬਹੁਤਾ ਕੰਮ ਕਾਮੇ ਨੂੰ ਹੀ ਕਰਨਾ ਪੈਂਦਾ ਸੀ। ਅਬੋਹਰ ਵਾਲੀ ਜ਼ਮੀਨ ਦੇ ਪੈਸਿਆਂ ਨਾਲ ਅਸੀਂ ਗਹਿਣੇ ਪਈ ਜ਼ਮੀਨ ਛੁਡਵਾਈ। ਨਵੀਂ ਜੋਗ ਲਈ, ਬੋਤੀ ਖਰੀਦੀ, ਡਿਓੜ੍ਹੀ ਵਾਲੀ ਥਾਂ 'ਤੇ ਵੱਡੀ ਪੱਕੀ ਬੈਠਕ ਬਣਵਾਈ। 1963-64 ਵਿੱਚ ਜ਼ਮੀਨਾਂ ਦੇ ਮੁੱਲ ਹੈ ਵੀ ਕਿੰਨੇ ਕੁ ਸਨ? ਸ਼ਾਇਦ ਤਿੰਨ ਕੁ ਹਜ਼ਾਰ ਰੁਪਏ ਪ੍ਰਤੀ ਏਕੜ ਨੂੰ ਜ਼ਮੀਨ ਵਿਕੀ ਸੀ। ਜ਼ਮੀਨ ਛੁਡਵਾ ਕੇ, ਬੈਠਕ ਬਣਾ ਕੇ ਤੇ ਕੁਝ ਹੋਰ ਉਤਲੇ ਪੁਤਲੇ ਕੰਮਾਂ 'ਤੇ ਪੈਸੇ ਖਰਚਣ ਤੋਂ ਬਾਅਦ ਤਿੰਨ ਕੁ ਹਜ਼ਾਰ ਰੁਪੈਆ ਬਚਿਆ ਸੀ ਜਿਹੜਾ ਅਸੀਂ ਪੱਟੀ ਦੇ ਸਟੇਟ ਬੈਂਕ ਆਫ਼

ਪਟਿਆਲਾ ਵਿਚ ਜਮ੍ਹਾਂ ਕਰਵਾ ਦਿੱਤਾ। ਇਹ ਰੁਪੈ ਵੀ ਹੌਲੀ ਹੌਲੀ ਕਿਰਦੇ ਗਏ।

ਇਹਨਾਂ ਸਾਲਾਂ ਵਿੱਚ ਹੀ ਪਹਿਲਾਂ ਬਾਪੂ ਬਿਸ਼ਨ ਸਿੰਘ ਅਤੇ ਸਾਲ-ਸਵਾ-ਸਾਲ ਪਿੱਛੋਂ ਹੀ ਬਾਪੂ ਚੰਦਾ ਸਿੰਘ ਵਾਰੀ ਵਾਰੀ ਰੱਬ ਨੂੰ ਪਿਆਰੇ ਹੋ ਗਏ। ਮੇਰਾ ਪਿਓ ਫਿਰ ਇਕੱਲਾ ਰਹਿ ਗਿਆ ਸੀ। ਉਸਨੂੰ ਆਰਥਕ ਤੰਗੀ 'ਚੋਂ ਪੈਦਾ ਹੋਏ ਵਿਸ਼ਾਦ ਨੇ ਘੇਰ ਲਿਆ ਤੇ ਉਸਨੇ ਨਸ਼ਾ ਕਰਨਾ ਸ਼ੁਰੂ ਕਰ ਦਿੱਤਾ। ਪਹਿਲਾਂ ਅਫ਼ੀਮ ਅਤੇ ਮਰਨ ਤੋਂ ਦੋ-ਚਾਰ ਸਾਲ ਪਹਿਲਾਂ ਸ਼ਰਾਬ ਦੇ ਨਸ਼ੇ ਨੇ ਉਸਨੂੰ ਖਾਣਾ ਸ਼ੁਰੂ ਕਰ ਦਿੱਤਾ। ਉਹ ਮੇਰੇ ਨਾਲ ਵੀ ਘੁੱਟਿਆ-ਵੱਟਿਆ ਰਹਿੰਦਾ। ਉਸਨੂੰ ਲੱਗਦਾ ਸੀ ਕਿ ਮੈਂ ਉਸਨੂੰ ਬਣਦਾ ਆਦਰ ਨਹੀਂ ਦਿੰਦਾ। ਇਹ ਕੁੱਝ ਹੱਦ ਤੱਕ ਸੱਚ ਵੀ ਸੀ। ਮੈਨੂੰ ਉਸਦਾ ਨਸ਼ੱਈ ਬਣ ਜਾਣ ਵਾਲਾ ਵਤੀਰਾ ਚੰਗਾ ਨਹੀਂ ਸੀ ਲੱਗਦਾ। ਮੈਂ ਆਪਣੀ ਤਨਖ਼ਾਹ ਵਿਚੋਂ ਘਰ ਵਿੱਚ ਖ਼ਰਚਣ ਲਈ ਜਿਹੜੇ ਪੈਸੇ ਬੀਬੀ ਦੇ ਹੱਥ 'ਤੇ ਰੱਖਦਾ ਸਾਂ, ਉਸਨੂੰ ਇਸਦਾ ਵੀ ਰੋਸਾ ਸੀ। ਉਹ ਸੋਚਦਾ ਸੀ ਕਿ ਜੇ ਮੈਂ ਉਸਨੂੰ ਪਿਓ ਵਾਲਾ ਆਦਰ ਦਿੰਦਾ ਹੁੰਦਾ ਤਾਂ ਇਹ ਪੈਸੇ ਜ਼ਰੂਰ ਉਸਦੇ ਹੱਥ ਉੱਤੇ ਧਰਦਾ। ਮੇਰੀ ਜ਼ਿਦ ਸੀ ਕਿ ਜਿੰਨਾਂ ਚਿਰ ਉਹ ਸ਼ਰਾਬ ਨਹੀਂ ਛੱਡਦਾ, ਮੇਰਾ ਰਿਸ਼ਤਾ ਉਸ ਨਾਲ ਸੁਖਾਵਾਂ ਨਹੀਂ ਹੋ ਸਕਦਾ। ਉਸਨੇ ਕਈ ਵਾਰ ਨਸ਼ਾ ਛੱਡਣ ਦੀ ਕੋਸ਼ਿਸ਼ ਕੀਤੀ ਵੀ, ਪਰ ਫਿਰ ਕੁੱਝ ਚਿਰ ਬਾਅਦ ਨਸ਼ਾ ਉਸਦੀ ਇੱਛਾ-ਸ਼ਕਤੀ ਨੂੰ ਢਾਹ ਲੈਂਦਾ। ਉਹ ਇਸਦੀ ਜਕੜ ਵਿੱਚ ਆ ਜਾਂਦਾ। ਹੁਣ ਮੈਂ ਵੀ ਸੋਚਦਾ ਹਾਂ ਕਿ ਜੇ ਮੈਂ ਉਸ ਨਾਲ ਮੋਹ-ਪਿਆਰ ਨਾਲ ਵਰਤਦਾ, ਉਸਨੂੰ ਮਾਨਸਿਕ ਸੁਰੱਖਿਆ ਦਿੰਦਾ ਅਤੇ ਉਸਤੋਂ ਦੂਰ ਨਾ ਹੁੰਦਾ ਤਾਂ ਉਹ ਜ਼ਰੂਰ ਆਪਣੇ ਉੱਤੇ ਕਾਬੂ ਪਾ ਸਕਦਾ ਸੀ। ਪਰ ਅਜਿਹਾ ਹੋ ਨਾ ਸਕਿਆ। ਫ਼ਲਸਰੂਪ ਮੇਰਾ ਪਿਤਾ ਪੰਜਤਾਲੀ-ਛਿਆਲੀ ਸਾਲ ਦੀ ਉਮਰ ਵਿਚ ਦਿਮਾਗ ਦੀ ਨਾਲੀ ਫਟਣ ਕਰ ਕੇ ਸਦਾ ਲਈ ਸਾਥੋਂ ਵਿਛੜ ਗਿਆ।

ਅੱਜ ਸਮੇਂ ਦੀ ਵਿੱਥ ਤੋਂ ਲੱਗਦਾ ਹੈ ਕਿ ਛੋਟੀ ਉਮਰ ਤੋਂ ਹੀ ਉਸਦੇ ਅੰਦਰ ਇਕ ਡੂੰਘਾ ਖ਼ਿਲਾਅ ਪਸਰ ਗਿਆ ਸੀ। ਮਾਂ ਦੀ ਮੌਤ ਹੋ ਜਾਣੀ, ਪਿਓ ਦਾ ਪਿਆਰ ਖੁੱਸ ਜਾਣਾ, 'ਆਪਣੇ ਘਰ' ਤੋਂ ਵਿਛੁੰਨੇ ਜਾਣਾ। ਮਾਮਾ-ਮਾਮੀ ਜਿੰਨਾਂ ਮਰਜ਼ੀ ਪਿਆਰ ਕਰਦੇ ਰਹੇ ਹੋਣ, ਉਹਨਾਂ ਦੇ ਘਰ ਵਿੱਚ ਜਿੰਨੀ ਮਰਜ਼ੀ ਸੁੱਖ-ਸਹੂਲਤ ਮਿਲੀ ਹੋਵੇ, ਪਰ ਦਿਲ ਦੀਆਂ ਧੁਰ-ਡੂੰਘਾਣਾਂ ਤੋਂ ਆਪਣੇ ਮਾਪਿਆਂ ਅਤੇ ਆਪਣੇ ਘਰ ਦਾ ਵਿਗੋਚਾ ਉਸਦੇ ਕਾਲਜੇ ਦੀ ਪੀੜ ਬਣ ਕੇ ਰਹਿ ਗਿਆ ਸੀ। ਆਪਣੇ ਮਾਂ-ਪਿਓ ਦਾ ਤਾਂ ਝਿੜਕਣਾ-ਮਾਰਨਾ ਵੀ ਬੱਚਾ ਅਗਲੇ ਪਲ ਭੁੱਲ ਜਾਂਦਾ ਹੈ ਪਰ ਮਾਮੇ-ਮਾਮੀ ਦਾ ਜਾਇਜ਼ ਝਿੜਕਣਾ ਵੀ ਚੇਤੇ ਕਰਵਾ ਦਿੰਦਾ ਹੈ, 'ਮੈਂ ਇਹਨਾਂ ਦਾ ਅਸਲੀ ਪੁੱਤ ਨਹੀਂ ਨਾ! ਇਸੇ ਕਰਕੇ ਮੇਰੇ ਨਾਲ ਇਹ ਸਲੂਕ ਹੁੰਦਾ ਹੈ!" ਸ਼ਾਇਦ ਬੇਗਾਨਗੀ ਦੇ ਅਹਿਸਾਸ ਦੇ ਡੰਗ ਦੀ ਪੀੜ ਹੀ ਸੀ ਜਿਸਨੇ ਕਦੀ ਵੀ ਮੇਰੇ ਪਿਤਾ ਨੂੰ ਵੱਖੀਆਂ ਤੋੜਨ ਵਾਲਾ ਹਾਸਾ ਹੱਸਣ ਵਾਲੀ ਖ਼ੁਸ਼ੀ ਨਹੀਂ ਸੀ ਦਿੱਤੀ। ਉਹ ਨਾ ਬਹੁਤਾ ਉੱਚੀ ਹੱਸਦਾ ਸੀ ਤੇ ਨਾ ਹੀ ਬਹੁਤਾ ਉੱਚੀ ਬੋਲਦਾ ਸੀ। ਉੱਚੀ ਤਾਂ ਕੀ, ਉਹ ਬੋਲਦਾ ਹੀ ਬੜਾ ਘੱਟ ਸੀ।

ਉਂਜ ਮੇਰਾ ਪਿਤਾ ਬੜਾ ਹੀ ਸੰਵੇਦਨਸ਼ੀਲ ਵਿਅਕਤੀ ਸੀ। ਸਾਹਿਤ ਪੜ੍ਹਨ ਦੀ ਚੇਟਕ ਤਾਂ ਮੈਨੂੰ ਲੱਗੀ ਹੀ ਉਸ ਕੋਲੋਂ ਸੀ। ਉਹ ਮੇਰੇ ਕੋਲ ਆਉਣ ਵਾਲੇ ਰਾਜਨੀਤਕ ਵਿਚਾਰਾਂ ਵਾਲੇ ਦੋਸਤਾਂ ਨੂੰ 'ਭਗਤ ਸਿੰਘ' ਹੁਰਾਂ ਦਾ ਰੂਪ ਸਮਝ ਕੇ ਪਿਆਰ ਦਿੰਦਾ ਸੀ। ਮੈਂ ਜਦੋਂ ਬੀ ਐੱਡ ਕਰਦਿਆਂ 1972 ਵਿਚ ਮੋਗਾ ਐਜੀਟੇਸ਼ਨ ਵੇਲੇ ਗ੍ਰਿਫ਼ਤਾਰ ਕਰ ਲਿਆ ਗਿਆ ਸਾਂ ਤਾਂ ਮੇਰੀ ਮਾਂ ਨੂੰ ਸਮਝਾਉਂਦਿਆਂ ਉਸਨੇ ਕਿਹਾ ਸੀ, "ਤੂੰ ਫ਼ਿਕਰ ਨਾ ਕਰਿਆ ਕਰ। ਮੇਰਾ ਪੁੱਤ ਤਾਂ ਦਰਿਆ ਹੈ ਅਤੇ ਇਸਨੇ ਅੱਗੇ ਹੀ ਅੱਗੇ ਵਧਦੇ ਜਾਣਾ ਹੈ।" ਏਨੀ ਗੱਲ ਕਹਿਣ ਤੋਂ ਕੁੱਝ ਦਿਨ ਹੀ ਪਿੱਛੋਂ ਉਹ ਇਸ ਸੰਸਾਰ ਨੂੰ ਛੱਡ ਕੇ ਤੁਰ ਗਿਆ ਸੀ। ਉਸਦੀ ਇਹ ਗੱਲ ਵੀ ਮੇਰੀ ਬੀਬੀ ਨੇ ਮੈਨੂੰ ਉਸਦੇ ਤੁਰ ਜਾਣ ਤੋਂ ਪਿੱਛੋਂ ਦੱਸੀ ਸੀ। ਮੈਨੂੰ ਅਫ਼ਸੋਸ ਹੈ ਕਿ ਮੇਰੇ ਉੱਤੇ ਏਨਾ ਮਾਣ ਕਰਨ ਵਾਲੇ ਪਿਓ ਨੂੰ ਮੈਂ ਉਸਦੇ ਜਿਉਂਦੇ-ਜੀਅ ਸਮਝ ਅਤੇ ਸਾਂਭ ਨਾ ਸਕਿਆ। ਉਸ ਬੰਦੇ ਨੇ ਤਾਂ ਅੰਦਰੋਂ ਖੁਰਨਾ ਹੀ ਸੀ ਜਿਸਨੂੰ ਮਾਂ-ਪਿਓ ਦਾ ਪਿਆਰ ਨਾ ਮਿਲਿਆ; ਜਿਹੜਾ ਹਮੇਸ਼ਾ ਬੇਗਾਨਗੀ ਦਾ ਝੋਰਾ ਹੰਢਾਉਂਦਾ ਰਿਹਾ; ਜਦੋਂ ਉਸਨੂੰ ਆਪਣੇ ਪਰਿਵਾਰ ਤੋਂ ਮਨੋਵਿਗਿਆਨਕ ਆਸਰਾ ਚਾਹੀਦਾ ਸੀ ਤਾਂ ਉਸਦਾ ਆਪਣਾ ਪੁੱਤਰ ਉਸਤੋਂ ਦੂਰ ਦੂਰ ਰਹਿਣ ਲੱਗਾ!

ਪਰ ਘਰ ਦੇ ਖ਼ਰਚਿਆਂ ਤੇ ਕਬੀਲਦਾਰੀ ਦੀਆਂ ਜ਼ਿੰਮੇਵਾਰੀਆਂ ਨੇ ਉਸਨੂੰ ਹੌਲੀ ਹੌਲੀ ਢਾਹ ਲਿਆ ਸੀ। ਮੈਂ ਉਦੋਂ ਖ਼ਾਲਸਾ ਕਾਲਜ ਆਫ਼ ਐਜੂਕੇਸ਼ਨ, ਅੰਮ੍ਰਿਤਸਰ ਵਿੱਚ ਬਿਨਾਂ ਤਨਖ਼ਾਹ ਤੋਂ ਛੁੱਟੀ ਲੈ ਕੇ ਬੀ ਐੱਡ ਕਰ ਰਿਹਾ ਸਾਂ। ਖ਼ਾਲਸਾ ਕਾਲਜ ਵਿੱਚ ਪੜ੍ਹਨ ਸਮੇਂ ਹੀ ਮੈਨੂੰ 'ਮੋਗਾ ਐਜੀਟੇਸ਼ਨ' ਦੌਰਾਨ ਗ੍ਰਿਫ਼ਤਾਰ ਕੀਤਾ ਗਿਆ ਸੀ। ਗ੍ਰਿਫ਼ਤਾਰੀ ਤੋਂ ਪਿੱਛੋਂ ਰਿਹਾ ਹੋਏ ਨੂੰ ਕੁੱਝ ਦਿਨ ਹੀ ਹੋਏ ਸਨ ਕਿ ਮੇਰੇ ਪਿਤਾ ਦੀ ਮੌਤ ਹੋ ਗਈ। ਇਹ ਉਨੱਤੀ ਨਵੰਬਰ 1972 ਦਾ ਦਿਨ ਸੀ। ਉਸਦੇ ਮਰਨ 'ਤੇ ਸਾਰੇ ਪਰਿਵਾਰ ਦਾ ਬੋਝ ਹੁਣ ਮੇਰੇ ਸਿਰ ਉੱਤੇ ਪੈ ਗਿਆ। ਇਹ ਵੀ ਸ਼ੁਕਰ ਦੀ ਗੱਲ ਸੀ ਕਿ ਮੇਰੇ ਤੋਂ ਛੋਟੀਆਂ ਤਿੰਨਾਂ ਭੈਣਾਂ ਵਿਚੋਂ ਉਹ ਦੋ ਦਾ ਵਿਆਹ ਆਪਣੇ ਹੱਥੀਂ ਕਰ ਗਿਆ ਸੀ। ਛੋਟਾ ਭਰਾ ਉਦੋਂ ਸੋਲਾਂ-ਸਤਾਰਾਂ ਸਾਲ ਦਾ ਸੀ ਅਤੇ ਸਭ ਤੋਂ ਛੋਟੀ ਭੈਣ ਬਾਰਾਂ-ਤੇਰਾਂ ਸਾਲ ਦੀ। ਭਰਾ ਤਾਂ ਪੜ੍ਹਨੋਂ ਹਟਿਆ ਹੋਇਆ ਸੀ ਪਰ ਭੈਣ ਅਜੇ ਪੜ੍ਹਦੀ ਸੀ।

ਮੇਰੀ ਬਹੁਤੀ ਤਨਖ਼ਾਹ ਤਾਂ ਪਹਿਲਾਂ ਹੀ ਘਰ ਦੇ ਖ਼ਰਚਿਆਂ ਵਿੱਚ ਵਰਤੀ ਜਾਂਦੀ ਸੀ। ਬਚਾ ਕੇ ਰੱਖੀ ਕੋਈ ਰਾਖਵੀਂ ਰਾਸ਼ੀ ਤਾਂ ਕੋਲ ਹੈ ਨਹੀਂ ਸੀ। ਇਹਨੀਂ ਦਿਨੀਂ ਹੀ ਸਾਡਾ ਬਿਜਲੀ ਦਾ ਟਿਊਬਵੈੱਲ ਲਵਾਉਣ ਦਾ ਕੁਨੈਕਸ਼ਨ ਮਨਜ਼ੂਰ ਹੋ ਗਿਆ। ਹੁਣ ਤੱਕ ਤਾਂ ਮੈਂ ਘਰ ਦੀਆਂ ਜ਼ਿੰਮੇਵਾਰੀਆਂ ਤੋਂ ਲਟੱਕ ਹੀ ਰਿਹਾ ਸਾਂ। ਨੌਕਰੀ ਮਿਲਣ ਤੋਂ ਬਾਅਦ ਮੇਰਾ ਘਰ ਤੇ ਵਾਹੀ ਦੀਆਂ ਸਰਗਰਮੀਆਂ ਨਾਲ ਸਿੱਧਾ ਸੰਬੰਧ ਨਹੀਂ ਸੀ ਰਹਿ ਗਿਆ। ਮੈਂ ਜਾਂ ਤਾਂ ਆਪਣੀ ਨੌਕਰੀ ਕਰਦਾ ਜਾਂ ਪੜ੍ਹਦਾ ਲਿਖਦਾ ਰਹਿੰਦਾ। ਕਬੀਲਦਾਰੀ ਜਾਣੇ ਤੇ ਮੇਰਾ ਮਾਂ ਪਿਓ ਜਾਣੇ! ਪਰ ਜਦੋਂ ਸਿੰਗਾਂ ਤੋਂ ਸਿਰ ਤੇ ਪਈ ਤਾਂ ਨਾਨੀ ਚੇਤੇ ਆਉਣੀ ਹੀ ਸੀ। ਹੁਣ ਨਿਸਚਿਤ ਸਮੇਂ ਵਿੱਚ ਬਿਜਲੀ ਬੋਰਡ ਦੇ ਦਫ਼ਤਰ 'ਟੈਸਟ ਰੀਪੋਰਟ' ਜਮ੍ਹਾਂ ਕਰਵਾਉਣੀ ਸੀ, ਬਿਜਲੀ ਦੀ ਮੋਟਰ ਖ਼ਰੀਦਣੀ ਸੀ, ਪੱਕਾ ਕੋਠਾ ਪਾਉਣਾ ਸੀ ਅਤੇ ਹੋਰ ਉਤਲੇ ਪੁਤਲੇ ਖ਼ਰਚੇ ਕਰਨੇ ਸਨ। ਘਰ ਦਾ ਸਾਰਾ ਖ਼ਰਚਾ ਵੀ ਤਾਂ ਹੁਣ ਮੈਂ ਹੀ ਜੁਟਾਉਣਾ ਸੀ। ਪਰ ਮੇਰੇ ਕੋਲ ਤਾਂ ਨਵੰਬਰ ਤੋਂ ਅਪ੍ਰੈਲ ਤੱਕ ਕਾਲਜ ਵਿੱਚ ਹੋਣ ਵਾਲੇ ਖ਼ਰਚੇ ਦਾ ਹੀ ਥੋੜ੍ਹਾ ਬਹੁਤ ਹਿੱਸਾ ਪਿਆ ਸੀ। ਉਸਤੋਂ ਬਾਅਦ ਹੀ ਪਹਿਲੀ ਨੌਕਰੀ ਤੇ ਹਾਜ਼ਰ ਹੋ ਸਕਣਾ ਸੀ ਅਤੇ ਤਨਖ਼ਾਹ ਮਿਲਣੀ ਸੀ।

ਪਿਤਾ ਦੀਆਂ ਅੰਤਮ ਰਸਮਾਂ ਨਿਭਾ ਕੇ ਤੇ ਪੜ੍ਹਾਈ ਦੇ ਖ਼ਰਚੇ ਲਈ ਆਪਣੇ ਕੋਲ ਬਚਾ ਕੇ ਰੱਖੇ ਪੈਸੇ ਬੀਬੀ ਨੂੰ ਘਰ ਦੇ ਖ਼ਰਚ-ਪਾਣੀ ਲਈ ਫੜਾ ਕੇ ਕਾਲਜ ਪਹੁੰਚ ਗਿਆ। ਹੁਣ ਕੀ ਕਰਾਂ? ਨੌਕਰੀ 'ਤੇ ਹਾਜ਼ਰ ਹੋਣ ਤੋਂ ਪਹਿਲਾਂ ਤਨਖ਼ਾਹ ਨਹੀਂ ਸੀ ਮਿਲਣੀ ਤੇ ਪੜ੍ਹਾਈ ਵਿਚੇ ਛੱਡ ਨਹੀਂ ਸਾਂ ਸਕਦਾ। ਮੈਂ ਬਹੁਤ ਹੀ ਪਰੇਸ਼ਾਨੀ ਅਤੇ ਘਬਰਾਹਟ ਦੇ ਆਲਮ ਵਿੱਚ ਸਾਂ। ਅੱਜ ਤੱਕ ਕਿਸੇ ਯਾਰ-ਦੋਸਤ ਤੋਂ ਦਸ ਰੁਪਏ ਵੀ ਉਧਾਰ ਨਹੀਂ ਸਨ ਲਏ। ਪੈਸੇ ਲਵਾਂ ਤਾਂ ਕਿੱਥੋਂ ਲਵਾਂ? ਮੰਗਾਂ ਤਾਂ ਕਿਸ ਕੋਲੋਂ? ਮੋਟਰ ਨਾ ਲੱਗੀ ਤਾਂ ਵਾਹੀ ਦਾ ਕੀ ਬਣੂ? ਹਫ਼ਤੇ ਵਿੱਚ ਹੀ ਪਤਾ ਲੱਗ ਗਿਆ ਕਿ ਪਿਓ ਕਿਓਂ ਪਰੇਸ਼ਾਨ ਰਹਿੰਦਾ ਸੀ? ਕਿਓਂ ਨਸ਼ਾ ਕਰਨ ਲੱਗ ਪਿਆ ਸੀ। ਆਰਥਕ ਤੰਗਦਸਤੀ ਦਾ ਅਹਿਸਾਸ ਤਾਂ ਬਚਪਨ ਤੋਂ ਹੀ ਸੀ ਪਰ ਇਹ

ਪਤਾ ਹੁਣ ਹੀ ਲੱਗਾ ਕਿ ਅਜਿਹੀ ਸਥਿਤੀ ਵਿੱਚ ਪਰਿਵਾਰ ਦਾ ਮੁਖੀ ਬਣ ਕੇ ਘਰ ਦਾ ਗੁਜ਼ਾਰਾ ਚਲਾਉਣਾ ਕਿੰਨਾਂ ਮੁਸ਼ਕਿਲ ਹੈ!

ਮੇਰੇ ਪਿਤਾ ਨੇ ਸਾਰੀ ਉਮਰ ਨਾ ਕਿਸੇ ਨਾਲ ਲੜਾਈ ਕੀਤੀ, ਨਾ ਕਿਸੇ ਨੂੰ ਉੱਚਾ ਬੋਲਿਆ, ਨਾ ਕਿਸੇ ਨੂੰ ਮੰਦਾ ਬੋਲਿਆ, ਨਾ ਕਿਸੇ ਨਾਲ ਧੋਖਾ ਕੀਤਾ, ਨਾ ਕਿਸੇ ਦਾ ਹੱਕ ਮਾਰਿਆ। ਸੁੱਚੀ ਰੂਹ ਸੀ, ਪਰ ਵਿਰੋਧੀ ਹਾਲਾਤ ਨੇ ਦੱਬ ਲਈ। ਉਹ ਹਾਲਾਤ ਨਾਲ ਸਿੱਧਾ ਹੋ ਕੇ ਲੜ ਨਾ ਸਕਿਆ। ਪਰ ਇਹ ਵੀ ਸਭ ਕਹਿਣ ਦੀਆਂ ਗੱਲਾਂ ਨੇ। ਖ਼ਬਰੇ ਉਹ ਆਪਣੇ ਅੰਦਰ ਕਿੰਨਾਂ ਲੜਿਆ ਹੋਵੇਗਾ। ਕਿੰਨੀ ਵਾਰ ਡਿਗਿਆ, ਉੱਠਿਆ ਹੋਵੇਗਾ!

ਸਾਰੀਆਂ ਮਾਵਾਂ ਦੇ ਜਿਗਰੇ ਹੀ ਸਮੁੰਦਰਾਂ ਵਰਗੇ ਹੁੰਦੇ ਹੋਣਗੇ। ਪਰ ਆਪਣੀ ਮਾਂ ਬਾਰੇ ਇਕ ਗੱਲ ਸੋਚਦਿਆਂ ਅੱਜ ਵੀ ਮੇਰੇ ਲੂੰ-ਕੰਡੇ ਖੜੇ ਹੋ ਜਾਂਦੇ ਨੇ। ਪਿਓ ਬੀਮਾਰ, ਆਕਸੀਜਨ ਲੱਗੀ ਹੋਈ। ਅਸੀਂ ਕਿਸੇ ਟੈਸਟ ਦੀ ਰੀਪੋਰਟ ਲੈ ਕੇ ਆਏ ਤਾਂ ਪਿਓ ਦੇ ਸਿਰਹਾਣਿਓਂ ਉੱਠ ਕੇ ਬੀਬੀ ਅੱਗਲਵਾਂਢੀ ਆਕੇ ਸਾਨੂੰ ਕਹਿੰਦੀ, "ਤੁਹਾਡੇ ਪਿਓ ਕੋਲ ਮੈਂ ਬੈਠੀ ਹਾਂ, ਠੀਕ ਹੈ ਉਹ। ਤੁਸੀਂ ਰੋਟੀ ਖਾ ਆਓ।" ਰੋਟੀ ਖਾ ਕੇ ਮੁੜੇ ਤਾਂ ਪਤਾ ਲੱਗਾ ਕਿ ਪਿਤਾ ਦੀ ਮੌਤ ਤਾਂ ਪਹਿਲਾਂ ਹੀ ਹੋ ਚੁੱਕੀ ਸੀ। ਮਾਂ ਤਾਂ ਸਿਰਫ਼ ਇਹ ਚਾਹੁੰਦੀ ਸੀ ਕਿ ਰੋਣ-ਕੁਰਲਾਉਣ ਸ਼ੁਰੂ ਹੋਣ ਤੋਂ ਪਹਿਲਾਂ ਸਵੇਰ ਤੋਂ ਭੁੱਖਣ-ਭਾਣਾ ਉਹਦਾ ਪੁੱਤ ਰੋਟੀ ਖਾ ਲਵੇ।

ਮੇਰੀ ਮਾਂ ਸਚਮੁੱਚ ਬੜੀ ਦਲੇਰ ਸੀ। ਖ਼ਰੀ ਗੱਲ ਕਰਨੋਂ ਕਦੀ ਨਹੀਂ ਸੀ ਰੁਕਦੀ, ਭਾਵੇਂ ਕਿਸੇ ਦੇ ਗੋਡੇ ਲੱਗੇ ਜਾਂ ਗਿੱਟੇ। ਮੈਨੂੰ ਸਾਹਿਤ ਅਕਾਦਮੀ ਦਾ ਇਨਾਮ ਮਿਲਣ ਤੱਕ ਵੀ ਉਹ ਜਿਊਂਦੀ ਸੀ। ਮੇਰੀਆਂ ਪ੍ਰਾਪਤੀਆਂ 'ਤੇ ਖੁਸ਼ ਵੀ ਹੁੰਦੀ ਪਰ ਜੇ ਕਿਤੇ ਮੇਰੀ ਕੋਈ ਗੱਲ ਉਸਨੂੰ ਠੀਕ ਨਾ ਲੱਗਦੀ ਤਾਂ ਅਜੇ ਵੀ ਮੇਰੀ ਖੜਕਾਈ ਕਰ ਦਿੰਦੀ ਸੀ। ਮੇਰੀ ਮੰਗਣੀ ਤੋਂ ਬਾਅਦ ਇਕ ਹੋਰ ਬੀਬੀ ਮੇਰੇ ਨਾਲ ਵਿਆਹ ਕਰਵਾਉਣਾ ਚਾਹੁੰਦੀ ਸੀ। ਮੈਨੂੰ ਇਹ 'ਸੌਦਾ' ਤਾਂ ਆਪ ਹੀ ਪਰਵਾਨ ਨਹੀਂ ਸੀ ਪਰ ਬੀਬੀ ਅਜੇ ਤੱਕ ਮੇਰੀ ਪਤਨੀ ਨੂੰ ਮਾਣ ਨਾਲ ਕਹਿੰਦੀ ਸੀ, "ਮੈਂ ਇਹਨੂੰ ਆਖਿਆ, ਬੰਦਾ ਬਣ ਜਾ। ਇਸ ਘਰ ਆਊ ਤਾਂ ਰਜਵੰਤ ਈ। ਕੋਈ ਹੋਰ ਆ ਕੇ ਵੇਖੇ ਤਾਂ ਸਹੀ। ਨਾਲੇ ਉਹਦੇ, ਨਾਲੇ ਤੇਰੇ ਗਿੱਟੇ ਨਾ ਛਾਂਗ ਦਿੱਤੇ ਤਾਂ ਮੇਰਾ ਨਾਂ ਵੀ ਜੋਗਿੰਦਰ ਕੌਰ ਨਹੀਂ।"

ਮੁਹੱਬਤ ਨਾਲ ਏਨੀ ਲਬਾ-ਲਬ ਭਰਪੂਰ ਕਿ ਮੇਰੇ ਨਕਸਲੀ ਮਿੱਤਰਾਂ ਹਰਭਜਨ ਹਲਵਾਰਵੀ, ਅਮਰਜੀਤ ਚੰਦਨ ਤੇ ਗੋਵਿੰਦਰ (ਹੁਣ ਅਜਮੇਰ ਸਿੰਘ) ਤੇ ਹੋਰਨਾਂ ਨੂੰ ਸਕੇ ਪੁੱਤਰਾਂ ਵਰਗਾ ਪਿਆਰ ਦਿੰਦੀ। ਇਹ ਸਾਰੇ ਵੀ ਬੀਬੀ ਨੂੰ ਮਾਵਾਂ ਵਰਗਾ ਆਦਰ ਦਿੰਦੇ।

ਮੇਰੀ ਪਹਿਲੀ ਬੱਚੀ ਰੂਪ ਪੰਜ-ਚਾਰ ਦਿਨਾਂ ਦੀ ਸੀ ਕਿ ਐਮਰਜੈਂਸੀ ਦੌਰਾਨ ਮੈਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਮੇਰੀ ਪਤਨੀ ਛਿਲੇ ਵਿਚ ਹੀ ਰੂਪ ਨੂੰ ਨਾਲ ਲੈ ਕੇ ਬੀਬੀ ਸਮੇਤ ਜੇਲ੍ਹ ਵਿਚ ਮਿਲਣ ਆਈ। ਮੈਨੂੰ ਚਿੰਤਾ ਸੀ ਕਿ ਮੇਰੀ ਤਨਖ਼ਾਹ ਬੰਦ ਹੋ ਜਾਣ ਕਰਕੇ ਘਰ ਦਾ ਗੁਜ਼ਾਰਾ ਕਿਵੇਂ ਚੱਲੇਗਾ ਤਾਂ ਬੀਬੀ ਮੈਨੂੰ ਚੜ੍ਹਦੀ ਕਲਾ ਵਿਚ ਕਰਨ ਲਈ ਛੋਟੀ ਜਿਹੀ ਰੂਪ ਦਾ ਮੂੰਹ ਚੁੰਮ ਕੇ ਬੋਲੀ, "ਲੈ ਘਰ ਦਾ ਖ਼ਰਚਾ ਤਾਂ ਮੇਰੀ ਪੋਤਰੀ ਨੂੰ ਮਿਲਣ ਵਾਲੇ ਸ਼ਗਨਾਂ ਨਾਲ ਤੁਰਿਆ ਜਾਂਦਾ।" ਮੈਂ ਅੰਦਰਲੀ ਹਕੀਕਤ ਤਾਂ ਸਮਝਦਾ ਸਾਂ ਪਰ ਇਹ ਮੇਰੀ ਬੀਬੀ ਦੇ ਸੁਭਾ ਦਾ ਗੁਣ ਸੀ ਕਿ ਉਹ ਨਾ ਆਪਣਾ ਤੇ ਨਾ ਕਿਸੇ ਨੇੜਲੇ ਦਾ ਹੌਸਲਾ ਡਿੱਗਣ ਦਿੰਦੀ। ਹਰੇਕ ਪ੍ਰਤੀਕੂਲ ਹਾਲਾਤ ਨਾਲ ਨਜਿੱਠਣ ਲਈ ਆਪਣੇ ਆਪ ਨੂੰ ਤਿਆਰ ਕਰ ਲੈਣ ਦਾ ਮੇਰਾ ਸੁਭਾ ਵੀ ਸ਼ਾਇਦ ਬੀਬੀ ਦੇ ਸੁਭਾ ਦਾ ਹੀ ਮੇਰੇ ਉੱਤੇ ਪਿਆ ਪ੍ਰਛਾਵਾਂ ਹੋਵੇ।

ਸੱਚ ਕਹਿਣ ਦੀ ਦਲੇਰੀ ਤੇ ਬੇਬਾਕੀ ਜਿਹੇ ਗੁਣ-ਲੱਛਣ ਸ਼ਾਇਦ ਮੇਰੇ ਕੋਲ ਬੀਬੀ ਵੱਲੋਂ ਹੀ ਆਏ ਹੋਣ।

ਉਹ ਪਿੰਡ ਮੇਰੇ ਛੋਟੇ ਭਰਾ ਕੋਲ ਰਹਿੰਦੀ ਸੀ। ਕੁਝ ਸਾਲ ਪਹਿਲਾਂ ਬੀਬੀ ਦੇ ਬੀਮਾਰ ਹੋਣ ਤੇ ਹਸਪਤਾਲ ਦਾਖ਼ਲ ਹੋਣ ਦਾ ਸੁਨੇਹਾਂ ਮਿਲਿਆ ਤਾਂ ਮੈਂ ਜਲੰਧਰੋਂ ਤੁਰੰਤ ਪਿੰਡ ਵੱਲ ਭੱਜਾ। ਜਾਂਦਿਆਂ ਮਨ ਵਿਚ ਖ਼ਿਆਲ ਆਇਆ ਕਿ ਆਪਣਾ ਨਵਾਂ ਛਪਿਆ ਸਫ਼ਰਨਾਮਾ 'ਵਗਦੀ ਏ ਰਾਵੀ', ਜਿਹੜਾ ਬੀਬੀ ਨੂੰ ਸਮਰਪਤ ਕੀਤਾ ਹੈ, ਨਾਲ ਲੈਂਦਾ ਜਾਵਾਂ ਤੇ ਉਸਨੂੰ ਆਪਣੀ ਉਸ ਪ੍ਰਤੀ ਅਕੀਦਤ ਵਿਖਾ ਕੇ ਲਾਡ ਲਡਾਵਾਂ ਤੇ ਬੀਮਾਰੀ ਵਿਚ ਹੌਸਲਾ ਦਿਆਂ। ਪਤਨੀ ਰਜਵੰਤ ਕਿਤਾਬ ਲੈਣ ਅੰਦਰ ਵੀ ਗਈ ਪਰ ਕਾਹਲੀ ਕਰਕੇ ਮੈਂ ਕਿਹਾ, "ਚੱਲ ਕੱਲ੍ਹ ਲੈ ਜਾਵਾਂਗੇ।" ਪਰ ਕੱਲ੍ਹ ਨਾ ਆਇਆ। ਬੀਬੀ ਓਸੇ ਸ਼ਾਮ ਚੱਲ ਵੱਸੀ। ਉਹ ਕਿਤਾਬ ਅੱਜ ਵੀ ਵਿੰਹਦਾਂ ਤਾਂ ਬੀਬੀ ਚੇਤੇ ਆ ਜਾਂਦੀ ਹੈ।

ਸਾਡੇ ਪਿੰਡ ਦਾ ਪੁਰਾਣਾ ਇਤਿਹਾਸ ਬੜਾ ਗੌਰਵਮਈ ਰਿਹਾ ਹੈ। ਮੈਂ ਅਕਸਰ ਬੜੇ ਮਾਣ ਨਾਲ ਆਪਣੇ ਪਿੰਡ ਦੇ ਇਸ ਵਿਰਾਸਤੀ ਗੌਰਵ ਦੀ ਵਡਿਆਈ ਕਰਦਾ ਰਹਿੰਦਾਂ। ਸੁਰ ਸਿੰਘ ਦਾ ਪੰਜਾਬ ਅਤੇ ਭਾਰਤ ਦੇ ਇਤਿਹਾਸ ਵਿਚ ਬਹੁਤ ਹੀ ਮਾਣਯੋਗ ਸਥਾਨ ਹੈ। ਗੁਰੂ-ਕਾਲ ਦੇ ਮੁਢਲੇ ਦਿਨਾਂ ਤੋਂ ਇਸਦੀ ਸਿੱਖੀ ਦੀ ਵਿਰਾਸਤੀ ਸ਼ਾਨ ਨਾਲ ਸਾਂਝ ਰਹੀ ਹੈ। ਭਾਈ ਬਿਧੀ ਚੰਦ, ਟੁੱਟੀ ਗੰਢਣ ਵਾਲੇ ਭਾਈ ਮਹਾਂ ਸਿੰਘ ਤੇ ਜੱਸਾ ਸਿੰਘ ਰਾਮਗੜ੍ਹੀਏ ਦੇ ਬਾਪ-ਦਾਦੇ ਦਾ ਇਹੋ ਪਿੰਡ ਹੈ। ਅਕਾਲ ਤਖ਼ਤ 'ਤੇ ਪਹਿਲੀ ਵਾਰ ਢਾਡੀ ਵਾਰਾਂ ਗਾਉਣ ਵਾਲੇ ਭਾਈ ਨੱਥੇ ਤੇ ਅਬਦੁੱਲੇ ਦਾ ਪਿੰਡ। ਹਰਿਮੰਦਰ ਸਾਹਿਬ ਦੀ ਮੌਜੂਦਾ ਇਮਾਰਤ ਆਪਣੀ ਨਿਗਰਾਨੀ ਵਿਚ ਤਿਆਰ ਕਰਵਾਉਣ ਵਾਲਾ ਭਾਈ ਦੇਸ ਰਾਜ ਦਾ ਪਿੰਡ। ਗਦਰ ਲਹਿਰ ਵਿਚ ਫਾਂਸੀ ਦੇ ਰੱਸੇ ਚੁੰਮਣ, ਕਾਲੇ-ਪਾਣੀ ਦੀਆਂ ਉਮਰ ਕੈਦਾਂ ਭੋਗਣ ਵਾਲੇ ਸਭ ਤੋਂ ਵੱਧ ਸੂਰਮੇ ਵੀ ਏਸੇ ਪਿੰਡ ਵਿਚੋਂ ਨਿੱਤਰੇ।

ਕਿਸੇ ਵੀ ਲੇਖਕ ਦੇ ਇਤਿਹਾਸ ਅਤੇ ਪਿਛੋਕੜ ਦਾ ਉਸਦੀ ਮਾਨਸਕ ਉਣਤਰ-ਬਣਤਰ ਵਿਚ ਬੜਾ ਵੱਡਾ ਯੋਗਦਾਨ ਹੁੰਦਾ ਹੈ। ਇਸ ਇਤਿਹਾਸ ਨੂੰ ਮੈਂ ਬਚਪਨ ਤੋਂ ਹੀ ਆਪਣੇ ਪਿੰਡ ਵਿਚ ਲੱਗਦੇ ਧਾਰਮਕ ਦੀਵਾਨਾਂ ਸਮੇਂ ਰਾਗੀਆਂ-ਢਾਡੀਆਂ ਕੋਲੋਂ ਸੁਣਦਾ ਰਿਹਾਂ। ਇਸ ਕਰਕੇ ਸਿੱਖੀ ਦਾ ਜ਼ੁਲਮ ਵਿਰੁਧ ਲੜਨ ਦਾ ਤੇ ਸੱਚੇ ਇਨਸਾਨ ਬਣ ਕੇ ਸਰਬੱਤ ਦਾ ਭਲਾ ਚਾਹੁਣ ਦਾ ਤਸੱਵਰ ਮੈਨੂੰ ਏਸੇ ਵਿਰਾਸਤ ਵਿਚੋਂ ਮਿਲਿਆ ਤੇ ਇਸਨੇ ਮੇਰੇ ਅੰਦਰ ਸਵੈਮਾਣ ਦੇ ਅੰਸ਼ ਭਰਨ ਵਿਚ ਵੀ ਰੋਲ ਨਿਭਾਇਆ।

ਸੁਰ ਸਿੰਘ ਵਿਚ ਸਾਡਾ ਘਰ ਪਿੰਡ ਦੇ ਐਨ ਵਿਚਕਾਰੋਂ ਲੰਘਦੇ ਬਾਜ਼ਾਰ ਵਿਚ ਸੀ। ਦੁਕਾਨਾਂ ਰਾਤ ਦੇਰ ਤੱਕ ਖੁੱਲ੍ਹੀਆਂ ਰਹਿੰਦੀਆਂ। ਮੇਰਾ ਪਿਓ ਰਾਤ ਨੂੰ ਆਪਣੇ ਗਵਾਂਢੀ ਮਿੱਤਰ ਦੁਕਾਨਦਾਰ ਵੇਦ ਪ੍ਰਕਾਸ਼ ਕੋਲ ਬੈਠਦਾ। ਮੈਂ ਵੀ ਨਾਲ ਹੁੰਦਾ। ਹੌਲੀ ਹੌਲੀ ਨੇੜਲੇ ਦੁਕਾਨਦਾਰ ਵੀ ਦੁਕਾਨਾਂ ਵਧਾ ਕੇ ਓਥੇ ਆ ਜਾਂਦੇ। ਸਿਆਲ੍ਹ ਦਿਨ ਹੁੰਦੇ ਤਾਂ ਦੇਰ ਤੱਕ ਦੁਕਾਨ 'ਤੇ ਅੰਗੀਠੀ ਭਖਦੀ ਰਹਿੰਦੀ। ਦੇਰ ਰਾਤ ਤੱਕ ਗੱਪ-ਗੋਸ਼ਟੀਆਂ ਚੱਲਦੀਆਂ। ਸਾਰੇ ਜਣੇ ਪਿੰਡ ਵਿਚੋਂ ਤੁਰ ਗਏ ਮੁਸਲਮਾਨ ਭਰਾਵਾਂ ਦੇ ਵਿਛੋੜੇ ਤੇ ਵਿਗੋਚੇ ਦੇ ਦਰਦ ਨੂੰ ਮਹਿਸੂਸ ਕਰਦੇ ਅਤੇ ਓਸ ਸਾਂਝੇ ਭਾਈਚਾਰੇ ਦੇ ਹਵਾਲੇ ਅਕਸਰ ਉਹਨਾਂ ਦੀ ਗੱਲ ਬਾਤ ਵਿਚ ਸ਼ਾਮਲ ਹੁੰਦੇ ਜਦੋਂ ਮੁਸਲਮਾਨਾਂ ਦੇ ਏਥੇ ਵੱਸਦਿਆਂ ਮਿੱਸੇ ਭਾਈਚਾਰੇ ਦਾ ਇਕ ਆਪਣਾ ਹੀ ਆਨੰਦ ਹੁੰਦਾ ਸੀ। ਉਹ ਮਾਰੇ ਜਾਣ ਵਾਲਿਆਂ ਨਿਰਦੋਸ਼ ਮੁਸਲਮਾਨਾਂ ਲਈ ਹਉਕਾ ਵੀ ਭਰਦੇ। ਉਹਨਾਂ ਦੇ ਬੋਲਾਂ ਵਿਚ ਪਿੰਡ ਦੇ ਉਹਨਾਂ ਦੋ ਬੰਦਿਆਂ ਬਾਰੇ ਨਫ਼ਰਤ 'ਤੇ ਗੁੱਸਾ ਹੁੰਦਾ ਜਿਨ੍ਹਾਂ ਨੇ ਕਾਫ਼ਲਿਆਂ ਵਿਚ ਆਉਂਦੇ-ਜਾਂਦੇ ਮੁਸਲਮਾਨਾਂ ਨੂੰ ਕਤਾਰਾਂ ਵਿਚ ਖੜੇ ਕਰ ਕੇ ਕਤਲ ਕੀਤਾ। ਇੰਜ ਮੈਨੂੰ ਮੁਸਲਮਾਨਾਂ ਦੇ ਤੁਰ ਜਾਣ ਦੀ ਪੀੜ ਵੀ ਬਚਪਨ ਤੋਂ ਹੀ ਦੁਖੀ ਕਰਨ ਲੱਗੀ ਤੇ ਜਾਪਣ ਲੱਗਾ ਕਿ ਉਹਨਾਂ ਦੇ ਤੁਰ ਜਾਣ ਨਾਲ ਪੰਜਾਬੀਅਤ ਦਾ ਇੱਕ ਅੰਗ ਛਾਂਗਿਆ ਗਿਆ ਹੈ। ਮੇਰਾ ਪਿਓ ਵੀ ਭੜਾਣੇ ਦੀਆਂ ਗੱਲਾਂ ਕਰਦਾ। ਹਿੰਦੂਆਂ, ਸਿੱਖਾਂ ਤੇ ਮੁਸਲਮਾਨਾਂ ਦੀ ਹੋਂਦ ਵਾਲਾ ਭੜਾਣਾ ਤੇ ਸੁਰ ਸਿੰਘ

ਮੇਰੀ ਕਲਪਨਾ ਵਿਚ ਵੱਸ ਗਏ ਪਰ ਉਹ ਹਕੀਕਤ ਵਿਚ ਨਾ ਦਿਸਣ ਕਰਕੇ ਮਨ ਡਾਢਾ ਦੁਖੀ ਹੁੰਦਾ। ਮੁਸਲਮਾਨ ਮੈਨੂੰ ਚੰਗੇ ਲੱਗਣ ਲੱਗੇ ਤੇ ਉਹਨਾਂ ਦੇ ਤੁਰ ਜਾਣ ਤੇ ਸਾਡੇ ਓਧਰੋਂ ਏਧਰ ਤੁਰ ਆਉਣ ਦਾ ਮਨ ਵਿਚ ਪਿਆ ਖੱਪਾ ਵੀ ਮੇਰੀ ਡੂੰਘੀ ਪੀੜ ਬਣ ਗਿਆ। ਮੈਂ ਪੰਜ-ਛੇ ਸਾਲ ਦਾ ਹੀ ਸਾਂ ਜਦੋਂ ਇਹ ਗੱਲਾਂ ਸੁਣ ਕੇ ਮੈਨੂੰ ਫ਼ਿਰਕਾਪ੍ਰਸਤੀ ਨਾਲ ਡੂੰਘੀ ਨਫ਼ਰਤ ਹੋ ਗਈ।

ਸਾਡਾ ਘਰ ਦੇ ਸਾਹਮਣੇ ਇਕ ਪਾਸੇ ਹਿੰਦੂਆਂ ਦੀਆਂ ਦੁਕਾਨਾਂ ਤੇ ਘਰ ਸਨ। ਦੂਜੇ ਪਾਸੇ ਸੁਨਿਆਰਾਂ, ਮੋਚੀਆਂ, ਮਹਿਰਿਆਂ ਦੇ ਘਰ ਤੇ ਸਾਡੀ ਹਵੇਲੀ ਦੇ ਨਾਲ ਹੀ ਠਾਕਰ ਝਟਕਈ ਦਾ ਘਰ। ਵਿਚ ਕੱਲ੍ਹਾ ਸਾਡਾ ਜੱਟਾਂ ਦਾ ਘਰ। ਇਸ ਮਾਹੌਲ ਵਿਚ ਸਾਰੇ ਗਵਾਂਢੀ ਮੇਰੇ ਚਾਚੇ-ਤਾਏ ਸਨ। ਉਹਨਾਂ ਦੇ ਮੁੰਡੇ ਮੇਰੇ ਯਾਰ ਬੇਲੀ। ਕੱਠੇ ਖੇਡਦੇ, ਇਕ-ਦੂਜੇ ਦੇ ਘਰੋਂ ਖਾ ਪੀ ਲੈਂਦੇ। ਕੋਈ ਨਿੰਦ-ਵਿਚਾਰ ਨਹੀਂ। ਮੇਰੀ ਦਾਦੀ ਦੇ ਮੰਜੇ 'ਤੇ ਬੈਠੀ ਜੁੱਤੀਆਂ ਸਿਊਣ ਦਾ ਕੰਮ ਕਰਨ ਵਾਲੇ ਕਰਮ ਚੰਦ ਦੀ ਵਹੁਟੀ ਬਾਵੀ ਜੁੱਤੀਆਂ ਦੇ ਪੱਲੇ ਤਿੱਲੇ ਨਾਲ ਕੱਢਦੀ ਰਹਿੰਦੀ।

ਪਿੰਡ ਦੇ ਮੇਲਿਆਂ 'ਤੇ ਨਗਰ ਕੀਰਤਨ ਦਾ ਜਲੂਸ ਨਿਕਲਦਾ ਤਾਂ ਹਿੰਦੂ ਦੁਕਾਨਦਾਰ ਬਾਜ਼ਾਰ ਨੂੰ ਧੋ ਸਵਾਰ ਕੇ ਸਾਫ਼ ਕਰਦੇ ਤੇ ਚਿੱਟੀਆਂ ਪੱਗਾਂ ਬੰਨ੍ਹ ਕੇ ਦੇਵੀ ਦੁਆਰੇ ਵਿਚ ਗੁਰੂ ਗ੍ਰੰਥ ਸਾਹਿਬ ਦੀ ਪਾਲਕੀ ਦਾ ਠਹਿਰਾ ਕਰਕੇ ਆਪਣਾ ਆਦਰ ਪੇਸ਼ ਕਰਦੇ। ਮਾਇਆ ਭੇਟ ਕਰਦੇ। ਜਲੂਸ ਨਾਲ ਰਾਗੀ ਜਦੋਂ ਬਾਜ਼ਾਰ ਵਿਚੋਂ ਗਾਉਂਦੇ ਲੰਘਦੇ ਤਾਂ ਉਹਨਾਂ ਦੇ ਹੋਠਾਂ 'ਤੇ ਇਹੋ ਸ਼ਬਦ ਹੁੰਦਾ, 'ਰੰਗ ਰੰਗ ਦੀ ਵਜਾਉਂਦਾ ਬੰਸਰੀ ਨਾਲੇ ਕਾਹਨ ਗਊਆਂ ਚਾਰਦਾ।" ਦੇਵੀ ਦਵਾਰੇ ਢਾਡੀ-ਕਵੀਸ਼ਰ ਦ੍ਰੋਪਦੀ ਦੇ ਚੀਰ-ਹਰਨ ਦਾ ਪ੍ਰਸੰਗ ਸੁਣਾਉਂਦੇ ਜਾਂ ਭੀਲਣੀ ਦੇ ਬੇਰ ਦੀ ਸਾਖੀ। ਗੁਰੂ ਰਵਿਦਾਸ ਦਾ ਜਨਮ ਦਿਨ ਹੁੰਦਾ ਤਾਂ ਦੇਵੀ ਦਵਾਰੇ ਨੇੜੇ ਖਾਲੀ ਥਾਂ ਵਿਚ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਦੀਵਾਨ ਲੱਗਦਾ। ਜਨਮ ਅਸ਼ਟਮੀ ਦਾ ਦਿਨ ਹੁੰਦਾ ਤਾਂ ਇਸ ਮੇਲੇ 'ਤੇ ਵੀ ਸਾਰੇ ਭਾਈਚਾਰੇ ਦੇ ਲੋਕ ਦਿਨ ਰਾਤ ਦੀਵਾਨ ਦਾ ਆਨੰਦ ਲੈਂਦੇ। ਮੁਸਲਮਾਨ ਫ਼ਕੀਰਾਂ ਸ਼ਾਹ-ਮਾਲਕ ਤੇ ਸ਼ਾਹ ਜਮਾਲ ਦੀਆਂ ਮਜ਼ਾਰਾਂ 'ਤੇ ਵੀ ਕੁਝ ਸ਼ਰਧਾਲੂ ਦੇਗਾਂ ਚੜ੍ਹਾਉਣ ਅਤੇ ਕਵਾਲੀਆਂ ਗਾਉਣ ਦਾ ਪ੍ਰਬੰਧ ਹਰ ਸਾਲ ਹੀ ਕਰ ਲੈਂਦੇ। ਇਸ ਮਾਹੌਲ ਵਿਚ ਮੈਨੂੰ ਕੋਈ ਬਿਗਾਨਾ ਦਿਸਣੋਂ ਹਟ ਗਿਆ ਤੇ ਮੇਰੀ 'ਸਗਲ-ਸੰਗ' ਬਣ ਆਉਣ ਲੱਗੀ। ਮੇਰੀ ਸ਼ਖ਼ਸੀਅਤ ਦੀ ਉਸਾਰੀ ਵਿਚ ਬਾਲਪਨ ਵਿਚ ਪਰਾਪਤ ਹੋਏ ਏਸ ਮਾਹੌਲ ਦਾ ਬਹੁਤ ਅਸਰ ਹੈ।

ਮੇਰਾ ਸਕਾ ਦਾਦਾ ਚੰਦਾ ਸਿੰਘ ਮੇਰੇ ਬਚਪਨ ਦੇ ਸਾਲਾਂ ਵਿਚ ਬਹੁਤਾ ਅਬਹੋਰ ਵਾਲੀ ਜ਼ਮੀਨ 'ਤੇ ਹੀ ਰਿਹਾ। ਫੇਰ ਜ਼ਮੀਨ ਵੇਚ ਕੇ ਸਾਡੇ ਕੋਲ ਆਣ ਵੱਸਿਆ। ਉਹ ਬੜਾ ਮਾਰ-ਖੋਰਾ ਆਦਮੀ ਸੀ। ਢਾਣੀਆਂ ਵਿਚ ਰਹਿਣ ਵਾਲਾ; ਲੜਾਈ-ਭੜਾਈ ਕਰਨ ਵਾਲਾ। ਵਿਰੋਧੀਆਂ ਤੋਂ ਲੈ ਕੇ ਪੁਲਸ ਤੱਕ ਨੂੰ ਕੁੱਟਿਆ ਵੀ ਤੇ ਕੁੱਟਾਂ ਖਾਧੀਆਂ ਵੀ। ਦੋ ਕਤਲ ਵੀ ਹੋ ਗਏ। ਉਹਦੀਆਂ ਗੱਲਾਂ-ਬਾਤਾਂ ਵਿਚ ਸਦਾ ਲੜਾਈਆਂ ਤੇ ਮਾਰਾਂ-ਕੁੱਟਾਂ ਦਾ ਬਿਰਤਾਂਤ ਹੁੰਦਾ। ਬੜਾ ਹੀ ਅਣਖ਼ੀਲਾ ਆਦਮੀ ਸੀ। ਕਿਸੇ ਦੀ ਟੈਂਅ ਨਾ ਮੰਨਣ ਵਾਲੇ ਪੰਜਾਬੀ ਦੀ ਪ੍ਰਤੀਨਿਧ ਮਿਸਾਲ। ਮੇਰੀਆ ਕੁਝ ਕਹਾਣੀਆਂ ਵਿਚ ਉਸਦਾ ਜ਼ਿਕਰ ਮਿਲਦਾ ਹੈ। 'ਮੈਂ ਹੁਣ ਠੀਕ ਠਾਕ ਹਾਂ' ਵਿਚ ਭਰੀ ਮੱਸਿਆ ਵਿਚ ਆਪਣੀ ਬਾਂਹ ਨੀਵੀਂ ਕਰਨ ਦਾ ਲਲਕਾਰਾ ਮਾਰਨ ਵਾਲੇ ਕਿਸੇ ਹੰਕਾਰੇ ਜੱਟ ਦੀ ਬਾਂਹ ਭੰਨਣ ਵਾਲਾ ਬੰਦਾ ਓਹੋ ਹੀ ਹੈ। ਮੇਰੇ ਸੁਭਾ ਵਿਚਲੇ ਥੋੜੇ-ਬਹੁਤੇ ਖਾੜਕੂਪਨ ਵਿਚ ਉਹਦਾ ਹਿੱਸਾ ਵੀ ਹੋ ਸਕਦਾ ਹੈ। ਮੇਰੇ ਪਿਓ ਦਾ ਮਾਮਾ ਹਕੀਕਤ ਸਿੰਘ ਸੁਭਾ ਦਾ ਬੇਪ੍ਰਵਾਹ ਤੇ ਮਖ਼ੌਲੀਏ ਸੁਭਾ ਦਾ ਬੰਦਾ ਸੀ। ਸਾਰੀ ਉਮਰ ਹੱਥੀਂ ਕੰਮ ਨਹੀਂ ਕੀਤਾ। ਜ਼ਮੀਨ ਦਾ ਹਿੱਸਾ ਠੇਕਾ ਖਾਂਦਾ ਰਿਹਾ। ਦੁੱਧ-ਘਿਓ ਖਾਣ-ਪੀਣ ਦਾ ਸ਼ੌਕੀਨ। ਨਸ਼ਾ ਬਿਲਕੁਲ ਨਹੀਂ ਸੀ ਕਰਦਾ। ਉਹਦੀ ਪਤਨੀ , ਸਾਡੀ ਦਾਦੀ ਹਰਨਾਮ ਕੌਰ ਬੜੀ ਹੀ ਪਾਕ ਰੂਹ ਸੀ। ਮੁਹੱਬਤ ਨਾਲ ਨੱਕੋ ਨੱਕ ਭਰੀ ਹੋਈ। ਸਾਫ਼ ਤੇ ਸ਼ੁਧ ਮਨ ਵਾਲੀ। ਉਸ ਕੋਲੋਂ ਬੁੱਕਲ ਵਿਚ ਬੈਠ ਕੇ ਬਚਪਨ ਵਿਚ ਪਹਿਲੀਆਂ ਬਾਤਾਂ ਸੁਣੀਆਂ। ਧਾਰਮਿਕ ਤੌਰ 'ਤੇ ਵੀ ਉਹ ਖੁੱਲ੍ਹੇ ਦਿਲ ਵਾਲੀ ਸੀ। ਏਸੇ ਕਰਕੇ ਉਸ ਕੋਲ ਸਲਾਹ ਮਸ਼ਵਰਾ ਲੈਣ ਲਈ ਆਸੇ ਪਾਸੇ ਵੱਸਦੀਆਂ ਬਾਹਮਣੀਆਂ-ਖ਼ਤਰਾਣੀਆਂ ਵੀ ਤੇ ਦੂਜੀਆਂ ਕਥਿਤ ਨੀਵੀਂਆਂ ਜਾਤੀਆਂ ਦੀਆਂ ਔਰਤਾਂ ਵੀ ਆਉਂਦੀਆਂ ਰਹਿੰਦੀਆਂ। ਉਹਦੇ ਆਖੇ ਦੀ ਕਦਰ ਕਰਦੀਆਂ। ਮੇਰੇ ਪਿਓ ਦੀ ਸ਼ਖ਼ਸੀਅਤ 'ਤੇ ਉਸਦਾ ਅਸਰ ਪਰਤੱਖ ਦਿਸਦਾ ਹੈ। ਉਹਨੂੰ ਮੈਂ ਕਦੀ ਗੁੱਸੇ ਵਿਚ ਆਈ ਨਹੀਂ ਵੇਖਿਆ। ਕਦੀ ਬਾਲਾਂ ਨੂੰ ਝਿੜਕਦਿਆਂ ਜਾਂ ਗੁੱਸੇ ਹੁੰਦਿਆਂ ਨਹੀਂ ਵੇਖਿਆ। ਇਕ ਆਦਰਸ਼ ਔਰਤ ਦੀ ਤਸਵੀਰ ਸੀ ਉਹ। ਮੇਰੇ ਤੋਂ ਛੋਟੇ ਚਾਰ ਭੈਣ ਭਰਾ ਹੋਰ ਸਨ। ਤਿੰਨਾਂ ਭੈਣਾਂ ਵਿਚੋਂ ਵੱਡੀਆਂ ਦੋਵਾਂ ਨੂੰ ਤਾਂ ਬਾਪੂ ਹਕੀਕਤ ਸਿੰਘ ਨੇ ਪੁਰਾਣੇ ਵਿਚਾਰਾਂ ਕਰਕੇ ਪੜ੍ਹਨ ਹੀ ਨਹੀਂ ਜਾਣ ਦਿੱਤਾ। ਉਹ ਘਰੇ ਹੀ ਅੱਖਰੀ ਗਿਆਨ ਪ੍ਰਾਪਤ ਕਰਕੇ ਮਾੜੇ-ਮੋਟੇ ਅੱਖਰ ਉਠਾਣ ਜੋਗੀਆਂ ਹੋਈਆਂ। ਭਰਾ ਵੀ ਲਾਡਾਂ ਲਾਡਾਂ ਵਿਚ ਵਿਗੜ ਗਿਆ ਤੇ ਪ੍ਰਾਇਮਰੀ ਵਿਚੋਂ ਹੀ ਪੜ੍ਹਨੋਂ ਉੱਠ ਖਲੋਤਾ। ਮੇਰੇ ਲੱਖ ਯਤਨ ਕਰਨ 'ਤੇ ਵੀ ਅੱਗੇ ਨਾ ਤੁਰਿਆ। ਛੋਟੀ ਭੈਣ ਹੀ ਦਸ ਜਮਾਤਾਂ ਪੜ੍ਹ ਸਕੀ ਕਿਉਂਕਿ ਉਦੋਂ ਤੱਕ ਮੈਂ ਸੁਰਤ ਸੰਭਲ ਚੁੱਕਾ ਸੀ ਤੇ ਆਪਣੀ ਮਨਵਾਉਣ ਲਈ ਜ਼ੋਰ ਪਾ ਸਕਦਾ ਸਾਂ। ਪੜ੍ਹਾਈ ਲਿਖਾਈ ਵੱਲੋਂ ਮੇਰੇ ਪਰਿਵਾਰ ਦੇ ਪਛੜੇ ਰਹਿ ਜਾਣ ਦਾ ਮੈਨੂੰ ਬੜਾ ਦੁੱਖ ਹੈ।

ਜੀਵਨ ਤੇ ਜਗਤ ਵਿਚ ਸਾਰਾ ਕੁਝ ਤੁਹਾਡੀਆਂ ਇਛਾਵਾਂ ਤੇ ਰੁਚੀਆਂ ਮੁਤਾਬਕ ਨਹੀਂ ਹੁੰਦਾ। ਤੁਹਾਡੇ ਆਪੇ ਦਾ ਬਹੁਤ ਸਾਰਾ ਹਿੱਸਾ ਊਣਾ, ਅਤ੍ਰਿਪਤ ਤੇ ਅਧੂਰਾ ਪਿਆ ਰਹਿੰਦਾ ਹੈ। ਇਸ ਅਤ੍ਰਿਪਤੀ ਤੇ ਅਧੂਰੇਪਨ ਨਾਲ ਜੁੜੀ ਉਦਾਸੀ ਤੁਹਾਡੀ ਰੂਹ ਦਾ ਹਿੱਸਾ ਬਣ ਕੇ ਤੁਹਾਡੇ ਧੁਰ ਅਵਚੇਤਨ ਵਿਚ ਬੈਠ ਜਾਂਦੀ ਹੈ। ਬਹੁਤੀ ਵਾਰ ਤੁਹਾਨੂੰ ਜ਼ਾਹਿਰਾ ਤੌਰ 'ਤੇ ਦਿਸਦੀ ਵੀ ਨਹੀਂ। ਦਿੱਖ ਦੀ ਪੱਧਰ 'ਤੇ ਭਾਵੇਂ ਕਿੰਨੇ ਵੀ ਚੜ੍ਹਦੀਆਂ ਕਲਾ ਵਿਚ ਹੋਈਏ, ਇਹ ਉਦਾਸੀ ਰਹਿੰਦੀ ਤੁਹਾਡੇ ਅੰਗ-ਸੰਗ ਹੀ ਹੈ ਤੇ ਤੁਹਾਡੇ ਵਤੀਰੇ ਨੂੰ ਵੀ ਅਚੇਤ ਰੂਪ ਵਿਚ ਸੰਚਾਲਤ ਕਰਦੀ ਰਹਿੰਦੀ ਹੈ। ਮੇਰੇ ਅੰਦਰਲੀ ਇਸ ਲੁਕਵੀਂ ਉਦਾਸੀ ਦਾ ਤਾਂ ਕੋਈ ਮਨੋਵਿਗਿਆਨੀ ਹੀ ਪਤਾ ਲਾ ਸਕਦਾ ਹੈ ਪਰ ਮੈਂ ਇਸਤੋਂ ਇਨਕਾਰੀ ਹਰਗਿਜ਼ ਨਹੀਂ। ਉਂਜ ਮੈਂ ਆਮ ਤੌਰ 'ਤੇ ਚੜ੍ਹਦੀਆਂ ਕਲਾ ਵਿਚ ਰਹਿਣ ਵਾਲਾ ਬੰਦਾ ਹਾਂ ਤੇ ਵੇਖਣ-ਮਿਲਣ ਵਾਲਿਆਂ ਨੂੰ ਮੇਰੇ ਸਦੀਵੀ ਖੁਸ਼ਮਿਜ਼ਾਜ ਹੋਣ ਦਾ ਭੁਲੇਖਾ ਵੀ ਲੱਗ ਸਕਦਾ ਹੈ। ਕਈ ਵਾਰ ਵੱਡੇ ਸਦਮਿਆਂ ਨੂੰ ਬਰਦਾਸ਼ਤ ਕਰ ਚੁੱਕਾ ਹਾਂ। ਬਿਨਾ ਕਸੂਰ ਤੋਂ ਕਈ ਵਾਰ ਜੇਲ੍ਹ-ਯਾਤਰਾ ਕਰ ਚੁੱਕਾਂ; ਇੰਟੈਰੋਗੇਸ਼ਨ ਸੈਂਟਰ ਦੇ ਕਸਾਈਪੁਣੇ ਦਾ ਚਸ਼ਮਦੀਦ ਗਵਾਹ ਹਾਂ; ਪੁਲਿਸ ਵੱਲੋਂ ਝੂਠੇ ਕਤਲ-ਕੇਸਾਂ ਦਾ ਸਾਹਮਣਾ ਕਰ ਚੁੱਕਾਂ; ਉਚ ਪੁਲਿਸ ਅਫ਼ਸਰ ਦੀ ਟੈਲੀਫ਼ੋਨ 'ਤੇ ਮੈਨੂੰ ਮਾਰੇ ਜਾਣ ਦੀ ਦਿੱਤੀ ਹਦਾਇਤ ਨੂੰ ਸੰਬੰਧਤ ਪੁਲਿਸ ਅਫ਼ਸਰ ਦੇ ਨੇੜੇ ਬੈਠਾ ਹੋਣ ਕਰਕੇ ਆਪਣੇ ਕੰਨੀ ਸੁਣ ਚੁੱਕਾਂ; ਖਾੜਕੂਆਂ ਵੱਲੋਂ ਪਰਿਵਾਰ ਸਮੇਤ ਮਾਰੇ ਜਾਣ ਦੇ ਖ਼ਤਰੇ ਦਾ ਇਕ ਤੋਂ ਵੱਧ ਵਾਰ ਸਾਹਮਣਾ ਕਰ ਚੁੱਕਾ ਹੀ ਨਹੀਂ ਸਗੋਂ ਮਾਰੇ ਜਾਣ ਤੋਂ ਵਾਲ ਵਾਲ ਬਚਿਆਂ ਤਦ ਵੀ ਇਹਨਾਂ ਪਲਾਂ ਵਿਚ ਘੋਰ ਉਦਾਸੀ ਦਾ ਸਾਹਮਣਾ ਨਹੀਂ ਕੀਤਾ। ਕੁਝ ਚਿਰ ਲਈ ਡਰਿਆ-ਸਹਿਮਿਆਂ ਤਾਂ ਜ਼ਰੂਰ ਪਰ ਛੇਤੀ ਹੀ ਆਪਣੇ ਆਪ ਨੂੰ ਨਵੇਂ ਹਾਲਾਤ ਅਨੁਸਾਰ ਢਾਲ ਲੈਂਦਾ ਰਿਹਾ।

# ਪੰਚਮ ਪਾਤਸ਼ਾਹ ਜੀ ਦੀ ਸ਼ਹਾਦਤ ਅਤੇ ਸਮਕਾਲੀ ਸਰੋਤ



*—ਦੇਵਿੰਦਰ ਸਿੰਘ ਗਿਲ*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਸਿੱਖ ਇਤਿਹਾਸ ਵਿਚ ਇਕ ਅਹਿਮ ਘਟਨਾ ਸੀ ਜਿਸਨੇ ਸਿੱਖ ਇਤਿਹਾਸ ਦੇ ਵੇਗ ਨੂੰ ਬਦਲ ਦਿਤਾ ਸੀ। ਗੁਰੂ ਸੰਵਾਰੇ ਗੁਰੂ ਸਿੱਖ ਇਸ ਘਟਨਾ ਤੋਂ ਪਹਿਲਾਂ ਸਿਰਫ਼ ਹੱਥਾਂ ਵਿਚ ਮਾਲਾ ਲੈਕੇ ਨਾਮ ਸਿਮਰਨ ਕਰਿਆ ਕਰਦੇ ਸਨ ਜਾਂ ਫਿਰ ਗੁਟਕਿਆਂ ਤੋਂ ਉਹ ਬਾਣੀ ਪੜ੍ਹਦੇ ਜਾਂ ਸਰਵਣ ਕਰਿਆ ਕਰਦੇ ਸਨ ਉਹ ਹੁਣ ਇਸ ਘਟਨਾ ਤੋਂ ਬਾਅਦ ਸੋਚਣ ਲਈ ਮਜਬੂਰ ਹੋ ਗਏ ਕਿ ਉਹਨਾਂ ਨੂੰ ਆਪਣੀ ਹੋਂਦ ਕਾਇਮ ਰੱਖਣ ਲਈ ਕਿਹੜੇ ਕਦਮ ਪੁੱਟਣੇ ਹਨ ਅਤੇ ਕਿਹੜੇ ਸਾਧਨ ਅਪਨਾਉਣੇ ਹਨ। ਉਹਨਾਂ ਦੀ ਸ਼ਹਾਦਤ ਤੋਂ ਬਾਅਦ ਗੁਰਿਆਈ ਦੀ ਰਸਮ ਸਮੇਂ ਛੇਵੇਂ ਪਾਤਸ਼ਾਹ ਜੀ ਨੇ ਦੋ ਤਲਵਾਰਾਂ ਮੀਰੀ ਤੇ ਪੀਰੀ ਦੀਆਂ ਪਹਿਨੀਆਂ ਸਨ ਅਤੇ ਫਿਰ ਮੁਗਲ ਸਰਕਾਰ ਦੇ ਜ਼ੁਲਮ ਦਾ ਟਾਕਰਾ ਕਰਨ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਾਜਨਾ ਕੀਤੀ ਅਤੇ ਫਿਰ ਗੁਰਾਂ ਨੇ ਸਿਖਾਂ ਨੂੰ ਵਧੀਆ ਘੋੜੇ ਅਤੇ ਸ਼ਸਤਰ ਗੁਰੂ ਘਰ ਵਿਚ ਲਿਆਉਣ ਦੀ ਪਰੇਰਨਾ ਕੀਤੀ ਸੀ। ਇਥੇ ਹੀ ਬਸ ਨਹੀਂ ਗੁਰੂ ਜੀ ਨੇ ਸਿਖਾਂ ਨੂੰ ਜ਼ੁਲਮ ਦੇ ਖਿਲਾਫ਼ ਸ਼ਸਤਰਧਾਰੀ ਹੋਣ ਦੀ ਪਰੇਰਨਾ ਕੀਤੀ ਸੀ।

ਸਾਡੀ ਖੁਸ਼ਕਿਸਮਤ ਹੈ ਕਿ ਪੰਚਮ ਪਾਤਸ਼ਾਹ ਜੀ ਦੀ ਸ਼ਹਾਦਤ ਅਤੇ ਉਹਨਾਂ ਦੀ ਅਲੌਕਿਕ ਸ਼ਖਸੀਅਤ ਬਾਰੇ ਸਾਡੇ ਕੋਲ ਇਕ ਤੋਂ ਵਧ ਉਰਦੂ, ਫ਼ਾਰਸੀ ਅਤੇ ਪੰਜਾਬੀ ਵਿਚ ਰਚੇ ਹੋਏ ਸਮਕਾਲੀ ਸਰੋਤ ਹਨ, ਭਾਵੇਂ ਉਹਨਾਂ ਵਿਚ ਇਕਸੁਰਤਾ ਨਹੀਂ ਹੈ ਪਰੰਤੂ ਉਹਨਾਂ ਨੂੰ ਧਿਆਨ ਨਾਲ ਪੜ੍ਹਨ ਨਾਲ ਕੁੱਝ ਨਾ ਕੁੱਝ ਪਿੜ ਪੱਲੇ ਪੈ ਹੀ ਜਾਂਦਾ ਹੈ। ਸਭ ਤੋਂ ਪਹਿਲਾਂ ਸਾਡੇ ਕੋਲ ਜਹਾਂਗੀਰ ਬਾਦਸ਼ਾਹ ਦੀ ਸਵੈ-ਜੀਵਨੀ "ਤੋਜ਼ਕਿ ਜਹਾਂਗੀਰੀ" ਰਚਨਾ ਹੈ ਜੋ ਅਨੇਕ ਅਨੁਵਾਦਕਾਂ ਦੁਆਰਾ ਅਨੁਵਾਦ ਹੋਕੇ ਸਿੱਖ ਵਿਦਵਾਨਾਂ ਕੋਲ ਆਈ ਹੈ। ਉਸਨੂੰ ਸਾਡੇ ਅਜੋਕੇ ਲਿਖਾਰੀਆਂ ਨੇ ਖੂਬ ਵਰਤਿਆ ਹੈ, ਉਸ ਨੇ ਤੁਜ਼ਕ ਵਿਚ ਲਿਖਿਆ ਹੈ-

"ਗੋਇੰਦਵਾਲ ਵਿਚ ਜੋ ਕਿ ਦਰਯਾਇ ਬਿਆਸ ਦੇ ਕੰਢੇ ਤੇ ਹੈ ਅਰਜਨ ਨਾਮੀ ਇਕ ਹਿੰਦੂ ਪੀਰੀ ਤੇ ਸ਼ੇਖੀ ਦੇ ਭੇਸ ਵਿਚ ਰਹਿੰਦਾ ਸੀ। ਚੁਨਾਂਚਿ ਸਿਧੇ ਸਾਦੇ ਹਿੰਦੂਆਂ ਵਿਚ ਬਹੁਤ ਸਾਰੇ ਬਲਕਿ ਮੂਰਖ ਤੇ ਬੇਅਕਲ ਮੁਸਲਮਾਨਾਂ ਨੂੰ ਭੀ ਆਪਣੇ ਰਹਿਤ ਬਹਿਤ ਦਾ ਧਾਰਨੀ ਬਣਾਕੇ ਆਪਣੀ ਪੀਰੀ ਤੇ ਗੁਰੂਪਣੇ ਦਾ ਢੋਲ ਬੜੇ ਜੋਰ ਨਾਲ ਵਜਾਇਆ ਹੋਇਆ ਸੀ। ਉਸਨੂੰ ਗੁਰੂ ਕਹਿੰਦੇ ਸਨ। ਸਭਨਾਂ ਪਾਸਿਆਂ ਤੋਂ ਝੂਠ ਦੇ ਪੁਜਾਰੀਆਂ ਦੇ ਟੋਲਿਆਂ ਦੇ ਟੋਲੇ ਉਸ ਵਲ ਆਉਂਦੇ ਤੇ ਉਸ ਪਰ ਪੂਰਾ ਭਰੋਸਾ ਪ੍ਰਗਟ ਕਰਦੇ ਸਨ। ਤਿੰਨ ਚਾਰ ਪੁਸ਼ਤਾਂ ਤੋਂ ਉਨ੍ਹਾਂ ਨੇ ਇਸ ਦੁਕਾਨ ਨੂੰ ਗਰਮ ਕਰ ਰਖਿਆ ਸੀ। ਕਿਤਨੇ ਚਿਰ ਤੋਂ ਦਿਲ ਵਿਚ ਇਹ ਆਉਂਦੀ ਸੀ ਕਿ ਇਸ ਝੂਠੀ ਦੁਕਾਨ ਨੂੰ ਦੂਰ ਕਰਦਿਆਂ ਯਾ ਉਸ (ਗੁਰੂ ਅਰਜਨ ਸਾਹਿਬ) ਨੂੰ ਦੀਨ ਇਸਲਾਮ ਦੀ ਜਮਾਤ ਵਿਚ ਲੈ ਆਵਾਂ"।

ਇਸ ਤੋਂ ਬਿਨਾਂ ਤੁਜ਼ਕਿ ਜਹਾਂਗੀਰੀ ਵਿਚ ਸ਼ਹਿਜ਼ਾਦਾ ਖੁਸਰੋ ਦਾ ਵੀ ਗੋਇੰਦਵਾਲ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਕੋਲ ਆਉਣਾ ਅਤੇ ਗੁਰੂ ਜੀ ਵਲੋਂ ਸ਼ਹਿਜ਼ਾਦੇ ਦੇ ਮੱਥੇ ਤੇ ਤਿਲਕ ਲਗਾਉਣ ਦਾ ਜ਼ਿਕਰ ਕੀਤਾ ਹੈ। ਜਿਸਨੂੰ ਬਾਦਸ਼ਾਹ ਨੇ ਸ਼ਹਿਜ਼ਾਦੇ ਦੀ ਮਦਦ ਕਰਨਾ ਲਿਖਿਆ ਹੈ।

ਇਹਨਾਂ ਤੋਂ ਬਿਨਾਂ ਇਕ ਹੋਰ ਅਸਲੋਂ ਹੀ ਨਿਵੇਕਲੀ ਸਮਕਾਲੀ ਲਿਖਤ ਸਪੇਨ ਦੇ ਪਾਦਰੀ ਦੀ ਹੈ ਜਿਸਨੇ ਗੁਰੂ ਜੀ ਨੂੰ ਸ਼ਹੀਦ ਹੁੰਦੇ ਵੇਖਿਆ ਸੀ। ਇਸਦਾ ਚਰਚਾ ਯੂਨੀਵਰਸਿਟੀ ਪੱਧਰ ਤੇ ਤਾਂ ਹੁੰਦਾ ਹੈ। ਪਰੰਤੂ ਸਾਧਾਰਨ ਪਾਠਕਾਂ ਤੱਕ ਅਜੇ ਤੱਕ ਇਸ ਦੀ ਪਹੁੰਚ ਨਹੀਂ ਹੋਈ ਹੈ। ਇਹ ਚਿੱਠੀ Extract from Fathar Gerome Yaviess letter dated Lahore, September 25, 1606 translated by Joharr D. Silva (English) Early European Accounts of the sikhs Reprint Indian studies past and present pp.48-49.) ਵਿਚ ਗੁਰੂ ਜੀ ਦੀ ਸ਼ਹਾਦਤ ਅਤੇ ਸ਼ਹਿਜ਼ਾਦਾ ਖੁਸਰੋ ਦਾ ਗੁਰੂ ਜੀ ਨਾਲ ਮਿਲਣ ਬਾਰੇ ਇਸ ਪ੍ਰਕਾਰ ਲਿਖਿਆ ਹੈ:-

"ਜਦੋਂ ਰਾਜਕੁਮਾਰ (ਖੁਸਰੋ) ਆਗਰੇ ਤੋਂ ਭੱਜ ਰਿਹਾ ਸੀ, ਉਸ ਸੜਕ ਉਤੇ (ਗੁਰੂ) ਅਰਜਨ ਦੇਵ ਬਿਰਾਜਮਾਨ ਸਨ ਜਿਨ੍ਹਾਂ ਨੂੰ ਗੁਰੂ ਆਖਿਆ ਜਾਂਦਾ ਸੀ ਜੋ ਅਧਰਮੀਆਂ ਵਿਚ ਸਾਡੇ ਪੋਪ ਵਾਂਗ ਸਮਝੇ ਜਾਂਦੇ ਸਨ। ਉਨ੍ਹਾਂ ਨੂੰ ਪਵਿਤਰ ਸਮਝਿਆ ਜਾਂਦਾ ਸੀ ਅਤੇ ਸਤਿਕਾਰਿਆ ਜਾਂਦਾ ਸੀ। ਉਨ੍ਹਾਂ ਦੀ ਸ਼ਾਨ ਅਤੇ ਪ੍ਰਸਿਧਤਾ ਦਾ ਕਾਰਨ ਰਾਜਕੁਮਾਰ ਉਨ੍ਹਾਂ ਤੋਂ ਚੰਗੀ ਭਵਿਖਬਾਣੀ ਸੁਣਨ ਦਾ ਅਭਿਲਾਖੀ ਹੋਣ ਕਾਰਨ ਉਨ੍ਹਾਂ ਕੋਲ ਗਿਆ। ਗੁਰੂ ਸਾਹਿਬ ਨੇ ਉਸ

ਨੂੰ ਹਕੂਮਤ/ ਪ੍ਰਭੁਤਾ ਧਾਰਨ ਕਰਨ ਉਤੇ ਵਧਾਈ ਦਿਤੀ ਅਤੇ ਉਸਦੇ ਮੱਥੇ ਉਤੇ ਤਿੰਨ ਨਿਸ਼ਾਨ (ਟਿੱਕੇ) ਲਗਾਏ। ਗੁਰੂ ਸਾਹਿਬ ਭਾਵੇਂ 'ਅਧਰਮੀ' ਸਨ ਅਤੇ ਰਾਜਕੁਮਾਰ ਇਕ ਮੁਸਲਮ, ਫਿਰ ਵੀ ਉਹ ਰਾਜਕੁਮਾਰ ਦੇ ਮੱਥੇ ਇਹ ਨਿਸ਼ਾਨ ਲਾਕੇ ਪ੍ਰਸੰਨ ਹੋਏ। ਇਹ ਉਸਦੇ ਜੋਖਿਮ ਦੇ ਕੰਮ ਵਿਚ ਚੰਗੀ ਸਫਲਤਾ ਦਾ ਪ੍ਰਤੀਕ ਸੀ ਅਤੇ ਉਸਨੂੰ ਇਕ 'ਅਧਰਮੀ' ਦੀ ਮਾਤਾ ਦਾ ਪੁਤਰ ਸਮਝਿਆ ਗਿਆ। ਰਾਜਕੁਮਾਰ ਦੇ ਇਕ ਨਿਸ਼ਾਨ(ਟਿੱਕਾ) ਲਗਾਉਣ ਦਾ ਕਾਰਨ ਇਹ ਸੀ ਕਿ ਉਹ ਗੁਰੂ ਸਾਹਿਬ ਦੀ ਪਵਿਤਰਤਾ ਤੇ ਪੂਰਨ ਪ੍ਰਸਿਧਤਾ ਤੋਂ ਜਾਣੂ ਸੀ। ਬਾਦਸ਼ਾਹ ਨੂੰ ਇਸ ਗੱਲ ਦਾ ਪਤਾ ਲਗਾ। ਉਸਨੇ ਰਾਜਕੁਮਾਰ ਨੂੰ ਕੈਦੀ ਬਣਾਕੇ ਗੁਰੂ ਸਾਹਿਬ ਨੂੰ ਆਪਣੇ ਕੋਲ ਬੁਲਾਇਆ ਅਤੇ ਉਨ੍ਹਾਂ ਨੂੰ ਵੀ ਕੈਦ ਵਿਚ ਪਾ ਦਿਤਾ।

ਕਈ 'ਅਧਰਮੀ' ਲੋਕਾਂ ਨੇ ਬਾਦਸ਼ਾਹ ਨੂੰ ਗੁਰੂ ਸਾਹਿਬ ਨੂੰ ਰਿਹਾ ਕਰਨ ਲਈ ਬੇਨਤੀ ਕੀਤੀ ਕਿਉਂਕਿ ਉਹ ਉਹਨਾਂ ਦੇ ਸੰਤ ਸਨ। ਅੰਤ ਵਿਚ ਇਹ ਫੈਸਲਾ ਲਿਆ ਗਿਆ ਕਿ ਉਹ 100,000 ਕੁਰੂਜਾੜੋ ਦੇ ਜੁਰਮਾਨੇ ਦਾ ਭੁਗਤਾਨ ਕਰਨ। ਇਹ ਕੰਮ ਇਕ ਅਮੀਰ 'ਅਧਰਮੀ' (ਸੰਭਾਵਕੀ ਦੀਵਾਨ ਚੰਦੂ) ਦੇ ਕਹਿਣ ਉਤੇ ਕੀਤਾ ਗਿਆ ਜੋ ਉਨ੍ਹਾਂ ਦੀ ਜ਼ਮਾਨਤ ਬਣਿਆ ਰਿਹਾ। ਉਸਨੇ ਸੋਚਿਆ ਕਿ ਹੋ ਸਕਦਾ ਹੈ ਬਾਦਸ਼ਾਹ ਇਸ ਜੁਰਮਾਨੇ ਨੂੰ ਮਾਫ਼ ਕਰ ਦੇਣ ਜਾ ਸੰਤ (ਗੁਰੂ ਅਰਜਨ ਦੇਵ ਜੀ) ਆਪ ਚੁਕਾ ਦੇਣ ਜਾਂ ਉਹ ਰਕਮ ਉਧਾਰ ਲੈ ਲੈਣ, ਪ੍ਰੰਤੂ ਇਸ ਗਲ ਵਿਚ ਉਸ ਅਮੀਰ ਵਿਅਕਤੀ ਨੂੰ ਨਿਰਾਸ਼ਾ ਹੋਈ... ਇਸ ਪ੍ਰਕਾਰ ਬਹੁਤ ਸਾਰੇ ਦੁੱਖ, ਕਸ਼ਟ ਤੇ ਅਪਮਾਨ ਸਹਿਣ ਉਪਰੰਤ ਜੋ ਉਨ੍ਹਾਂ ਦੁਆਰਾ ਦਿਤੇ ਗਏ ਸਨ ਜੋ ਉਨ੍ਹਾਂ ਨੂੰ ਸਨਮਾਨਦੇ ਸਨ ਵਿਚਾਰੇ ਗੁਰੂ ਸਾਹਿਬ ਜੋਤੀ ਜੋਤ ਸਮਾ ਗਏ। ਜ਼ਮਾਨਤ ਦੇਣ ਵਾਲਾ ਬਚਕੇ ਨਿਕਲਣਾ ਚਾਹੁੰਦਾ ਸੀ ਪ੍ਰੰਤੂ ਕੈਦੀ ਬਣਾ ਲਿਆ ਗਿਆ ਅਤੇ ਉਸਦਾ ਸਾਰਾ ਧਨ ਮਾਲ ਦੌਲਤ ਖੋਹਣ ਉਪਰੰਤ ਉਸਨੂੰ ਮਾਰ ਦਿਤਾ ਗਿਆ।"

ਮੁਢਲੇ ਸਿੱਖ ਇਤਿਹਾਸ ਦੇ ਸਰੋਤ ਪੰਚਮ ਪਾਤਸ਼ਾਹ ਜੀ ਦੀ ਸ਼ਹਾਦਤ ਕਿਵੇਂ ਹੋਈ? ਇਸ ਬਾਰੇ ਖਾਮੋਸ਼ ਹਨ, ਕੋਈ ਵੀ ਉਹਨਾਂ ਨੇ ਵੇਰਵੇ ਸਹਿਤ ਨਹੀਂ ਦਸਿਆ। ਗੁਰੂ ਘਰ ਨਾਲ ਸੰਬੰਧਤ ਅਤੇ ਪੰਚਮ ਪਾਤਸ਼ਾਹ ਜੀ ਦੇ ਰਿਸ਼ਤੇਦਾਰ ਭਾਈ ਗੁਰਦਾਸ ਜੀ ਵੀ ਸ਼ਹਾਦਤ ਬਾਰੇ ਵੇਰਵੇ ਸਹਿਤ ਨਹੀਂ ਦੱਸ ਰਹੇ, ਹਾਲਾਂਕਿ ਉਹ ਗੁਰੂ ਜੀ ਦੇ ਸਮਕਾਲੀ ਕਵੀ ਸਨ, ਉਹ ਗੁਰੂ ਜੀ ਦੀ ਸ਼ਹਾਦਤ ਬਾਰੇ ਸਿਰਫ਼ ਇੰਨਾ ਕੁ ਹੀ ਲਿਖਦੇ ਹਨ :-

ਰਹਿਦੇ ਗੁਰੁ ਦਰੀਆਉ ਵਿਚਿ,
ਮੀਨ ਕੁਲੀਨ ਹੇਤੁ ਨਿਰਬਾਣੀ।
ਦਰਸਨੁ ਦੇਖਿ ਪਤੰਗ ਜਿਉ,
ਜੋਤੀ ਅੰਦਰਿ ਜੋਤਿ ਸਮਾਣੀ।
ਸਬਦ ਸੁਰਤਿ ਲਿਵ ਮਿਰਗ ਜਿਉ,
ਭੀੜ ਪਈ ਚਿਤਿ ਅਵਰੁ ਨਾ ਆਣੀ।
ਚਰਣ ਕਵਲ ਮਿਲਿ ਭਵਰ ਜਿਉ,
ਸੁੱਖ ਸੰਪਟ ਵਿਚਿ ਰੈਣਿ ਵਿਹਾਣੀ।
ਗੁਰ ਉਪਦੇਸ ਨ ਵਿਸਰੇ
ਬਾਬੀਹੇ ਜਿਉ ਆਖ ਵਖਾਣੀ।
ਗੁਰਮੁੱਖ ਸੁਖਫਲ ਪਿਰਮ ਰਸੁ,
ਸਹਜ ਸਮਾਧਿ ਸਾਧ ਸੰਗਿ ਜਾਣੀ।
ਗੁਰ ਅਰਜਨ ਵਿਟਹੁ ਕੁਰਬਾਣੀ॥(ਵਾਰ24, ਪਉੜੀ 23)

ਗੁਰੂ ਜੀ ਦੀ ਸ਼ਹਾਦਤ ਕਿਵੇਂ ਹੋਈ ਇਸ ਬਾਰੇ ਸੁਣੀਆਂ ਸੁਣਾਈਆਂ ਸਾਖੀਆਂ ਜ਼ਿਆਦਾਤਰ ਮਹਾਰਾਜਾ ਰਣਜੀਤ ਸਿੰਘ ਕਾਲ ਜਾਂ ਫਿਰ ਉਸ ਤੋਂ ਬਾਅਦ ਘੜੀਆਂ ਗਈਆਂ। ਉਸ ਕਾਲ ਤੋਂ ਬਾਅਦ ਗਰੰਥ ਸੂਰਜ ਪ੍ਰਕਾਸ਼ ਕਿਰਤ ਮਹਾਂਕਵਿ ਸੰਤੋਖ ਸਿੰਘ, ਪ੍ਰਾਚੀਨ ਪੰਥ ਪ੍ਰਕਾਸ਼ ਕਿਰਤ ਰਤਨ ਸਿੰਘ ਭੰਗੂ, ਸ੍ਰੀ ਗੁਰੂ ਪੰਥ ਪ੍ਰਕਾਸ਼ ਕਿਰਤ ਗਿਆਨੀ ਗਿਆਨ ਸਿੰਘ ਆਦਿਕ ਹੋਂਦ ਵਿਚ ਆਏ ਜਿਹਨਾਂ ਵਿਚ ਗੁਰੂ ਜੀ ਦੀ ਸ਼ਹਾਦਤ ਨੂੰ ਕਰੁਣਾ ਭਰਪੂਰ ਵਰਨਣ ਕੀਤਾ ਹੈ। ਕਦੇ ਉਹਨਾਂ ਨੂੰ ਤਤੀਆਂ ਤਵੀਆਂ ਤੇ ਬਿਠਾਇਆ ਜਾਂਦਾ ਹੈ, ਫਿਰ ਸੀਸ ਉਪਰ ਗਰਮ ਸੜ੍ਹਦੀ ਰੇਤ ਪਾਈ ਜਾਂਦੀ ਹੈ, ਫਿਰ ਉਹਨਾਂ ਨੂੰ ਉਬਲਦੇ ਪਾਣੀ ਵਿਚ ਬਿਠਾਇਆ ਜਾਂਦਾ ਹੈ, ਅੰਤ ਉਹਨਾਂ ਨੂੰ ਰਾਵੀ ਦਰਿਆ ਵਿਚ ਸੁਟਿਆ ਜਾਂਦਾ ਹੈ, ਇਸ ਪ੍ਰਕਾਰ ਗੁਰੂ ਜੀ ਸ਼ਹੀਦ ਹੋ ਜਾਂਦੇ ਹਨ। ਉਹਨਾਂ ਸਜ਼ਾਵਾਂ ਦਾ ਮੁਢਲੇ ਸਰੋਤਾਂ ਵਿਚ ਅਭਾਵ ਹੈ।

ਪਾਦਰੀ ਜੀਰੋਮ ਦੀ ਚਿਠੀ ਤੋਂ ਇਕ ਗਲ ਸਾਬਤ ਹੋ ਜਾਂਦੀ ਹੈ ਕਿ ਗੁਰੂ ਜੀ ਨੂੰ ਸ਼ਹੀਦ ਕਰਾਉਣ ਵਿਚ ਅਮੀਰ ਆਦਮੀ (ਦੀਵਾਨ ਚੰਦੂ) ਦਾ ਖਾਸ ਰੋਲ ਸੀ, ਪਰੰਤੂ ਬਾਅਦ ਵਿਚ ਉਸਨੂੰ ਵੀ ਕੈਦ ਕਰ ਲਿਆ ਗਿਆ, ਭਾਵ ਉਹ ਛੇਵੇਂ ਪਾਤਸ਼ਾਹ ਜੀ ਦੇ ਸਪੁਰਦ ਕਰ ਦਿਤਾ ਗਿਆ ਸੀ, ਜਿਸਨੂੰ ਸਿੱਖਾਂ ਨੇ ਉਸਦੇ ਕੀਤੇ ਕੁਕਰਮਾਂ ਦਾ ਫਲ ਦੇ ਦਿਤਾ ਸੀ। ਭਾਵ ਉਸਨੂੰ ਤਸੀਹੇ ਦੇਕੇ ਸ਼ਹੀਦ ਕਰ ਦਿਤਾ ਸੀ।

ਪਿੰਡ ਜੀਆ ਨੱਥਾ ਡਾਕਖਾਨਾ ਖੁੱਡਾ (ਹੁਸ਼ਿਆਰਪੁਰ)
ਮੋਬਾਇਲ- 94177-69103

# ਸਵਾਲ ਮਾਪਿਆਂ ਦੇ ਜਵਾਬ ਡਾਕਟਰ ਦੇ



—ਡਾ. ਹਰਸ਼ਿੰਦਰ ਕੌਰ, ਐਮ. ਡੀ.

**ਸਵਾਲ :** ਮੇਰੇ ਅਤੇ ਮੇਰੇ ਬੱਚੇ ਦੇ ਪੇਟ ਵਿਚ ਗੈਸ ਬਹੁਤ ਬਣਦੀ ਹੈ। ਕਾਰਣ ਅਤੇ ਉਪਾਅ ਦੱਸੋ।

**ਜਵਾਬ :** ਢਿੱਡ ਅੰਦਰ ਹਵਾ ਬਣਨਾ ਅਤੇ ਨਿਕਲਣਾ ਨਾਰਮਲ ਗਿਣਿਆ ਜਾਂਦਾ ਹੈ। ਮੂੰਹ ਰਾਹੀਂ ਲੰਘੀ ਵਾਧੂ ਹਵਾ ਜਾਂ ਕਿਸੇ ਖਾਣ ਵਾਲੀ ਚੀਜ਼ ਤੋਂ ਬਣੀ ਵਾਧੂ ਹਵਾ ਢਿੱਡ ਨੂੰ ਫੁਲਾ ਦੇ ਪੀੜ ਮਹਿਸੂਸ ਕਰਵਾ ਦਿੰਦੀ ਹੈ। ਜੇ ਅਜਿਹੀ ਪੀੜ ਤੇ ਪੇਟ ਦਾ ਫੁੱਲਣਾ ਰੋਜ਼ ਹੁੰਦਾ ਜਾਪੇ ਤਾਂ ਬੀਮਾਰੀ ਗਿਣਨੀ ਚਾਹੀਦੀ ਹੈ। ਜੇ ਹਵਾ ਨਾ ਸਰੇ ਅਤੇ ਡਕਾਰ ਵੀ ਨਾ ਆਵੇ ਤਾਂ ਗੈਸ ਢਿੱਡ ਜਾਂ ਅੰਤੜੀਆਂ ਵਿਚ ਜਮ੍ਹਾਂ ਹੁੰਦੀ ਰਹਿੰਦੀ ਹੈ ਜੋ ਕਈ ਵਾਰ ਤਿੱਖੀ ਪੀੜ ਵੀ ਕਰ ਦਿੰਦੀ ਹੈ। ਅਜਿਹੇ ਮੌਕੇ ਜੇ ਟੱਟੀ ਕਰ ਲਈ ਜਾਵੇ ਤਾਂ ਤੁਰੰਤ ਆਰਾਮ ਮਿਲ ਜਾਂਦਾ ਹੈ ਕਿਉਂਕਿ ਅੰਤੜੀਆਂ ਵਿਚ ਫਸੀ ਵਾਧੂ ਹਵਾ ਬਾਹਰ ਸਰਕ ਜਾਂਦੀ ਹੈ।

**ਵਾਧੂ ਹਵਾ ਬਣਨ ਦੇ ਕਈ ਕਾਰਣ ਹਨ :-**

1. ਬਹੁਤੇ ਥਿੰਦੇ ਵਾਲਾ ਖਾਣਾ ਜੋ ਢਿੱਡ ਛੇਤੀ ਹਜ਼ਮ ਨਹੀਂ ਕਰ ਸਕਦਾ ਅਤੇ ਖਾਣਾ ਬਹੁਤੀ ਦੇਰ ਢਿੱਡ ਵਿਚ ਪਏ ਰਹਿਣ ਕਾਰਣ ਗੈਸ ਬਣਨ ਲੱਗ ਪੈਂਦੀ ਹੈ।
2. ਗੈਸ ਭਰੇ ਠੰਡੇ ਜਾਂ ਸੋਡਾ ਪੀਣ ਨਾਲ।
3. ਬਹੁਤ ਛੇਤੀ-ਛੇਤੀ ਬਿਨਾਂ ਪੂਰੀ ਤਰ੍ਹਾਂ ਚਿੱਥੇ ਖਾਣਾ ਅੰਦਰ ਲੰਘਾਉਣਾ, ਪਾਈਪ ਰਾਹੀਂ ਤੇਜ਼ੀ ਨਾਲ ਪੀਣ ਵਾਲੀ ਚੀਜ਼ ਅੰਦਰ ਲੰਘਾਉਣੀ, ਚਿੰਗਮ ਚੱਬਣ, ਟਾਫ਼ੀ ਚੂਸਣ ਆਦਿ ਨਾਲ ਵਾਧੂ ਹਵਾ ਢਿੱਡ ਅੰਦਰ ਲੰਘ ਜਾਂਦੀ ਹੈ।
4. ਤਣਾਓ, ਘਬਰਾਹਟ
5. ਸਿਗਰਟ ਪੀਣੀ
6. ਅੰਤੜੀਆਂ ਦੀ ਸੋਜ਼ਿਸ਼
7. ਅੰਤੜੀਆਂ ਵਿਚ ਰੋਕਾ
8. ਇਰੀਟੇਬਲ ਬਾਵਲ ਸਿੰਡਰੋਮ
9. ਕਣਕ ਤੋਂ ਐਲਰਜੀ, ਲੈਕਟੋਜ਼ ਤੋਂ ਐਲਰਜੀ ਜਾਂ ਕਿਸੇ ਹੋਰ ਖਾਣ ਵਾਲੀ ਚੀਜ਼ ਤੋਂ ਐਲਰਜੀ ਹੋਣਾ।
10. ਕੁੱਝ ਤਰ੍ਹਾਂ ਦੀਆਂ ਸਬਜ਼ੀਆਂ ਜਾਂ ਫਲ ਵੀ ਵਾਧੂ ਗੈਸ ਬਣਾਉਂਦੇ ਹਨ, ਜਿਵੇਂ :- ਬਰੌਕਲੀ, ਫਲੀਆਂ, ਪੱਤ ਗੋਭੀ, ਫੁੱਲ ਗੋਭੀ, ਸੇਬ, ਨਾਸ਼ਪਾਤੀ, ਅਲੂਚਾ, ਟਾਫ਼ੀਆਂ, ਚਾਕਲੇਟ, ਪਾਲਕ, ਦੁੱਧ, ਲੱਸੀ, ਪਿਆਜ਼, ਸ਼ੂਗਰ ਫਰੀ ਖਾਣੇ, ਵਾਧੂ ਛਾਣਬੂਰਾ ਆਦਿ।

ਅਜਿਹੀਆਂ ਚੀਜ਼ਾਂ ਖਾਣ ਨਾਲ ਢਿੱਡ ਅਤੇ ਅੰਤੜੀਆਂ ਵਿਚ ਵਾਧੂ ਗੈਸ ਬਣ ਜਾਂਦੀ ਹੈ ਜੋ ਤਕਲੀਫ ਦਿੰਦੀ ਹੈ। ਇੱਥੋਂ ਤਕ ਕਿ ਖਾਣਾ ਖਾਣ ਸਮੇਂ ਜੇ ਲਗਾਤਾਰ ਗੱਲਬਾਤ ਦਾ ਸਿਲਸਿਲਾ ਜਾਰੀ ਰਹੇ, ਤਾਂ ਵੀ ਪੇਟ ਅੰਦਰ ਗੈਸ ਜਮਾਂ ਹੁੰਦੀ ਰਹਿੰਦੀ ਹੈ। ਡਕਾਰ ਮਾਰਨ ਜਾਂ ਹਵਾ ਸਰਨ ਨਾਲ ਤੁਰੰਤ ਆਰਾਮ ਮਿਲ ਜਾਂਦਾ ਹੈ। ਜੇ ਖਾਣੇ ਦੀ ਪਾਈਪ ਰਾਹੀਂ ਢਿੱਡ ਅੰਦਰਲਾ ਏਸਿਡ ਬਾਹਰ ਨਿਕਲ ਰਿਹਾ ਹੋਵੇ, ਤਾਂ ਵੀ ਕਾਫ਼ੀ ਡਕਾਰ ਤੇ ਅਫਾਰਾ ਮਹਿਸੂਸ ਹੁੰਦਾ ਰਹਿੰਦਾ ਹੈ। ਕੁੱਝ ਲੋਕ ਆਦਤਨ ਵਾਧੂ ਹਵਾ ਅੰਦਰ ਲੰਘਾ ਕੇ ਸਾਰਾ ਦਿਨ ਡਕਾਰ ਮਾਰਦੇ ਰਹਿੰਦੇ ਹਨ, ਜਿਸ ਨਾਲ ਗੈਸਟਰਾਈਟਿਸ ਹੋ ਸਕਦਾ ਹੈ ਅਤੇ ਕੀਟਾਣੂਆਂ ਦਾ ਹਮਲਾ ਵੀ।

**ਇਸ ਤੋਂ ਬਚਾਓ ਲਈ :-**

1. ਹੌਲੀ-ਹੌਲੀ ਚਬਾ ਕੇ ਖਾਣਾ ਖਾਣਾ ਚਾਹੀਦਾ ਹੈ।
2. ਬੀਅਰ, ਸੋਡਾ, ਠੰਡਿਆਂ ਤੋਂ ਪਰਹੇਜ਼ ਕਰੋ, ਜਿਨ੍ਹਾਂ ਵਿਚ ਕਾਰਬਨ ਡਾਇਓਕਸਾਈਡ ਗੈਸ ਭਰੀ ਗਈ ਹੈ।
3. ਚਿੰਗਮ ਖਾਣੀ ਘਟਾਓ ਤੇ ਟਾਫ਼ੀਆਂ ਚਾਕਲੇਟਾਂ ਵੀ।
4. ਸਿਗਰਟ ਨਾ ਪੀਓ।
5. ਜੇ ਨਕਲੀ ਦੰਦ ਲੱਗੇ ਹਨ ਤਾਂ ਡੈਂਚਰ ਚੈੱਕ ਕਰਵਾਉਣ ਦੀ ਲੋੜ ਹੈ ਕਿਉਂਕਿ ਪੂਰੀ ਤਰ੍ਹਾਂ ਰੋਟੀ ਨਾ ਚੱਥ ਸਕਣ ਕਾਰਣ ਅੱਧੀ ਪਚੱਧੀ ਖਾਧੀ ਹੋਈ ਰੋਟੀ ਵੀ ਢਿੱਡ ਅੰਦਰ ਪਹੁੰਚ ਕੇ ਗੈਸ ਬਣਾ ਦਿੰਦੀ ਹੈ।
6. ਜੇ ਢਿੱਡ ਅੰਦਰੋਂ ਏਸਿਡ ਬਾਹਰ ਨਿਕਲ ਰਿਹਾ ਹੈ ਤਾਂ ਤੁਰੰਤ ਡਾਕਟਰੀ ਇਲਾਜ ਕਰਵਾਉਣ ਦੀ ਲੋੜ ਹੈ।
7. ਜਦੋਂ ਵੀ ਐਂਟੀਬਾਇਓਟਿਕ ਦਵਾਈਆਂ ਖਾਧੀਆਂ ਜਾ ਰਹੀਆਂ ਹੋਣ ਤਾਂ ਅੰਤੜੀਆਂ ਅੰਦਰਲੇ ਨਾਰਮਲ ਕੀਟਾਣੂ ਮਰ ਜਾਂਦੇ ਹਨ ਜਿਨ੍ਹਾਂ ਨਾਲ ਬਾਹਰਲੇ ਮਾੜੇ ਕੀਟਾਣੂ ਜਮ੍ਹਾਂ ਹੋ ਕੇ

ਬੀਮਾਰੀ ਪੈਦਾ ਕਰ ਸਕਦੇ ਹਨ ਤੇ ਵਾਧੂ ਗੈਸ ਵੀ ਬਣਾ ਦਿੰਦੇ ਹਨ।

8. ਕਬਜ਼ ਦਾ ਤੁਰੰਤ ਇਲਾਜ ਕਰਨ ਦੀ ਲੋੜ ਹੈ, ਕਿਉਂਕਿ ਅੰਤੜੀਆਂ ਦੀ ਘਟ ਹਿਲਜੁਲ ਨਾਲ ਹਵਾ ਜਮ੍ਹਾਂ ਹੋਣੀ ਸ਼ੁਰੂ ਹੋ ਜਾਂਦੀ ਹੈ।
9. ਜਿਨ੍ਹਾਂ ਨੂੰ ਖੁੰਭਾਂ ਤੋਂ ਐਲਰਜੀ ਹੋਵੇ ਤਾਂ ਇਹ ਖਾਣ ਨਾਲ ਕਾਫ਼ੀ ਗੈਸ ਭਰ ਸਕਦੀ ਹੈ। ਜੇ ਦੁੱਧ ਤੋਂ ਐਲਰਜੀ ਹੋਵੇ ਤਾਂ ਲੈਕਟੋਜ਼ ਫਰੀ ਚੀਜ਼ਾਂ ਪੀਤੀਆਂ ਜਾ ਸਕਦੀਆਂ ਹਨ। ਜੇ ਕਣਕ ਤੋਂ ਐਲਰਜੀ ਹੋਵੇ ਤਾਂ ਕਣਕ ਅਤੇ ਮੈਦਾ ਖਾਣਾ ਬੰਦ ਕਰ ਦੇਣਾ ਚਾਹੀਦਾ ਹੈ।
10. ਰਾਤ ਦੇ ਖਾਣੇ ਤੋਂ ਬਾਅਦ ਇਕਦਮ ਨਹੀਂ ਸੌਣਾ ਚਾਹੀਦਾ। ਕੁੱਝ ਚਿਰ ਸੈਰ ਕਰਨੀ ਜ਼ਰੂਰੀ ਹੈ।

**ਕੁੱਝ ਕੇਸਾਂ ਵਿਚ ਤੁਰੰਤ ਡਾਕਟਰੀ ਸਲਾਹ ਲੈਣ ਦੀ ਲੋੜ ਹੁੰਦੀ ਹੈ :-**

1. ਜੇ ਗੈਸ ਦੇ ਨਾਲ ਟੱਟੀਆਂ ਲੱਗ ਗਈਆਂ ਹੋਣ।
2. ਤਿੱਖੀ ਢਿੱਡ ਪੀੜ ਹੋਣ ਲੱਗ ਪਵੇ।
3. ਪੇਟ ਗੈਸ ਨਾਲ ਟੱਟੀ ਵਿਚ ਲਹੂ ਆਉਣ ਲੱਗ ਪਵੇ।
4. ਟੱਟੀ ਵਿਚ ਲੇਸ ਆਵੇ ਜਾਂ ਕਾਲੀ, ਚਿੱਟੀ ਰੰਗ ਦੀ ਟੱਟੀ ਹੋ ਜਾਵੇ।
5. ਭਾਰ ਘਟਣ ਲੱਗ ਪਵੇ।
6. ਛਾਤੀ ਵਿਚ ਪੀੜ ਮਹਿਸੂਸ ਹੋਣ ਲੱਗ ਪਵੇ।

**ਸਵਾਲ 2 : ਮੇਰੇ ਬੱਚੇ ਦੀ ਜੀਭ ਦਾ ਰੰਗ ਕਦੇ ਚਿੱਟਾ ਹੋ ਜਾਂਦਾ ਹੈ ਕਦੇ ਲਾਲ। ਕੀ ਕਾਰਣ ਹੋ ਸਕਦੇ ਹਨ?**

**ਜਵਾਬ** : ਜੀਭ ਦੇ ਵੱਖੋ-ਵੱਖ ਰੰਗ ਅਲੱਗ-ਅਲੱਗ ਬੀਮਾਰੀਆਂ ਬਾਰੇ ਦੱਸਦੇ ਹਨ।

1. ਲਹੂ ਦੀ ਕਮੀ ਜਾਂ ਪੀਲੀਏ ਕਾਰਣ ਜੀਭ ਪੀਲੀ ਹੋ ਸਕਦੀ ਹੈ।
2. ਜੀਭ ਉੱਤੇ ਉੱਲੀ ਲੱਗ ਜਾਣ ਕਾਰਣ ਚਿੱਟੇ ਦਾਗ਼ ਦਿਸ ਸਕਦੇ ਹਨ ਜੋ ਐਂਟੀਬਾਇਓਟਿਕ ਦਵਾਈਆਂ ਖਾਣ ਨਾਲ ਹੋ ਸਕਦੇ ਹਨ।
3. ਯੈਲੋ ਬੁਖ਼ਾਰ ਕਾਰਣ ਜੀਭ ਲਾਲ ਰੰਗ ਦੀ ਹੋ ਸਕਦੀ ਹੈ।
4. ਸਿਗਰਟ ਪੀਣ ਕਾਰਣ ਵੀ ਜੀਭ ਉੱਤੇ ਚਿੱਟੇ ਚਟਾਕ ਦਿਸ ਸਕਦੇ ਹਨ।
5. ਲਾਈਕਨ ਪਲੈਨਸ ਤੇ ਦਿਲ ਦੇ ਰੋਗਾਂ ਕਾਰਣ ਜੀਭ ਨੀਲੀ ਪੈ ਸਕਦੀ ਹੈ।
6. ਹੇਅਰੀ ਜੀਭ ਬੀਮਾਰੀ ਵਿਚ ਜੀਭ ਚਿੱਟੀ ਦਿਸ ਸਕਦੀ ਹੈ।
7. ਵਿਟਾਮਿਨ-ਬੀ 12, ਨਾਇਆਸਿਨ ਤੇ ਫੋਲਿਕ ਏਸਿਡ ਦੀ ਕਮੀ ਸਦਕਾ ਜੀਭ ਲਾਲ ਹੋ ਸਕਦੀ ਹੈ।
8. ਗਲੇ ਖ਼ਰਾਬ ਵਿਚ ਸਟਰੈਪਟੋਕੋਕਲ ਕੀਟਾਣੂਆਂ ਸਦਕਾ ਵੀ ਜੀਭ ਲਾਲ ਹੋ ਸਕਦੀ ਹੈ।
9. ਜੌਗਰੈਫ਼ਿਕ ਜੀਭ ਵਿਚ ਜੀਭ ਉੱਤੇ ਨਕਸ਼ੇ ਦੀ ਸ਼ਕਲ ਵਾਂਗ ਟੇਢੀਆਂ ਮੇਢੀਆਂ ਲਾਈਨਾਂ ਦਿਸਣ ਲੱਗ ਪੈਂਦੀਆਂ ਹਨ ਜੋ ਖ਼ਤਰਨਾਕ ਨਹੀਂ ਹੁੰਦੀਆਂ ਤੇ ਆਪਣੇ ਆਪ ਠੀਕ ਵੀ ਹੋ ਜਾਂਦੀਆਂ ਹਨ।
10. ਜਾਮਨੀ ਜੀਭ : ਵਿਟਾਮਿਨ ਬੀ-2 ਦੀ ਕਮੀ ਨਾਲ ਇਹ ਰੰਗ ਵੇਖਿਆ ਜਾ ਸਕਦਾ ਹੈ।
11. ਨੀਲੀ ਜੀਭ : ਆਕਸੀਜਨ ਦੀ ਕਮੀ ਸਦਕਾ ਜੀਭ ਨੀਲੀ ਹੋ ਸਕਦੀ ਹੈ। ਇਸ ਦੇ ਕਾਰਣ ਹਨ:-

* ਸਾਹ ਤੋਂ ਤਕਲੀਫ਼
* ਸਾਹ ਦੀ ਨਾਲੀ ਦਾ ਰੋਕਾ
* ਦਮਾ
* ਜਮਾਂਦਰੂ ਦਿਲ ਦੇ ਰੋਗ
* ਨਿਮੂਨੀਆ
* ਜ਼ਹਿਰੀਲੀ ਚੀਜ਼ ਦਾ ਖਾਧਾ ਜਾਣਾ।

12. ਜੇ ਜੀਭ ਉੱਪਰਲੇ ਪੈਪਿਲੇ (ਉਭਰੇ ਦਾਣੇ) ਲੰਮੇ ਵਾਲਾਂ ਵਾਂਗ ਹੋ ਜਾਣ ਤਾਂ ਕਾਲੀ ਵਾਲਾਂ ਵਾਲੀ ਜੀਭ ਬਣ ਜਾਂਦੀ ਹੈ, ਜਿਸ ਵਿਚ ਖਾਣ ਵਾਲੀਆਂ ਚੀਜ਼ਾਂ ਅੜਨ ਲੱਗ ਪੈਂਦੀਆਂ ਹਨ ਤੇ ਕੀਟਾਣੂਆਂ ਦੇ ਹਮਲੇ ਕਾਰਣ ਜੀਭ ਪਹਿਲਾਂ ਭੂਰੀ ਤੇ ਫੇਰ ਕਾਲੀ ਹੋ ਜਾਂਦੀ ਹੈ।

ਬਦਹਜ਼ਮੀ ਲਈ ਵਰਤੀਆਂ ਜਾਂਦੀਆਂ ਬਿਸਮਥ ਵਾਲੀਆਂ ਦਵਾਈਆਂ, ਕੁੱਝ ਐਂਟੀਬਾਇਓਟਿਕ ਦਵਾਈਆਂ, ਮਾਊਥਵਾਸ਼, ਤਮਾਕੂ, ਮੂੰਹ ਰਾਹੀਂ ਸਾਹ ਲੈਂਦੇ ਰਹਿਣ ਕਾਰਣ, ਦੰਦਾਂ ਵਿਚ ਕੀਟਾਣੂਆਂ ਦੇ ਹਮਲੇ ਆਦਿ ਕਾਰਣ ਵੀ ਜੀਭ ਕਾਲੀ ਹੋ ਸਕਦੀ ਹੈ।

ਟਾਈਫਾਈਡ ਬੁਖ਼ਾਰ ਵਿਚ ਜੀਭ ਉੱਤੇ ਚਿੱਟਾ-ਚਿੱਟਾ ਕੁੱਝ ਜੰਮ ਜਾਂਦਾ ਹੈ ਅਤੇ ਬਦਹਜ਼ਮੀ ਵਿਚ ਵੀ ਇਹੋ ਕੁੱਝ ਹੋ ਸਕਦਾ ਹੈ।

ਮੁੱਕਦੀ ਗੱਲ ਇਹ ਕਿ ਜੀਭ ਦਾ ਰੰਗ ਬਦਲਦੇ ਸਾਰ ਤੁਰੰਤ ਸਿਆਣੇ ਡਾਕਟਰ ਦੀ ਸਲਾਹ ਲੈ ਲੈਣੀ ਚਾਹੀਦੀ ਹੈ।

# ਕਦੀ ਇਹ ਸੋਚਿਆ ਵੀ ਨਹੀਂ ਸੀ।



*-ਜਸਵਿੰਦਰਜੀਤ ਬਾਜਵਾ*

4 ਅਪ੍ਰੈਲ 2016 ਦਾ ਚੜ੍ਹਦਾ ਸੂਰਜ ਨਾਮਧਾਰੀ ਪੰਥ ਦੀ ਦੁਨੀਆ ਹਨੇਰੀ ਕਰ ਗਿਆ। ਸਭ ਇਲਾਜ-ਸਭ ਅਰਦਾਸਾਂ-ਸਭ ਤਰਲੇ ਅਤੇ ਅਰਜੋਈਆਂ। ਉਸ ਦਿਨ ਹੱਥ ਝਾੜ ਲਾਚਾਰ ਹੋ ਰੋਣ ਲੱਗ ਪਈਆਂ। ਕਥਨ ਹੈ ਗੁਰਬਾਣੀ ਦਾ ਜੋ ਉਪਜਿਆ ਸੋ ਬਿਨਸ ਹੈ, ਬਿਲਕੁਲ ਠੀਕ ਹੈ, ਅਸਾਂ ਸਭ ਨੇ ਇੱਕ ਨਾ ਇਕ ਦਿਨ ਇਸ ਦੁਨੀਆਂ ਤੋਂ ਤੁਰ ਜਾਣਾ ਹੈ। ਜਾਣਦੇ ਹਾਂ। ਪਰ ਰੰਗ ਬਰੰਗੀ ਦੁਨੀਆਂ ਛੱਡਣ ਲਈ ਕਿਸੇ ਦਾ ਦਿਲ ਨਹੀਂ ਕਰਦਾ ਭਾਵੇਂ ਕਿੰਨੇ ਵੀ ਔਖੇ ਕਿਉਂ ਨਾ ਹੋਈਏ। ਰਿਸ਼ਤਿਆਂ ਦਾ ਮੋਹ ਦੋਸਤੀਆਂ ਦਾ ਸਾਥ ਛੱਡ ਕੇ ਜਾਣ ਨੂੰ ਕਿਸ ਦਾ ਦਿਲ ਕਰਦਾ ਹੈ।

ਜਦੋਂ ਮੈਨੂੰ ਮਾਤਾ ਚੰਦ ਕੌਰ ਜੀ ਬਾਰੇ ਪਤਾ ਲੱਗਾ ਕਿ ਮਾਤਾ ਜੀ ਨਹੀਂ ਰਹੇ। ਬੜਾ ਦੁੱਖ ਹੋਇਆ ਅਤੇ ਮੈਨੂੰ ਇੰਝ ਲੱਗਾ ਕਿ ਨਾਮਧਾਰੀ ਪੰਥ ਦਾ ਇੱਕ ਚਮਕਦਾ ਸਿਤਾਰਾ ਅਚਾਨਕ ਅਸਤ ਹੋ ਗਿਆ ਹੈ। ਮਾਤਾ ਜੀ ਦੇ ਅਕਾਲ ਚਲਾਣੇ ਬਾਰੇ ਸੁਣਕੇ, ਨਾਮਧਾਰੀ ਪੰਥ ਅਤੇ ਉਹਨਾਂ ਦੇ ਜਾਨਣ ਵਾਲਿਆਂ ਦੀ ਵੀ ਧੜਕਣ ਰੁਕ ਗਈ। ਉਹ ਕਿਹੜੀ ਅੱਖ ਜਿਹੜੀ ਰੋਈ ਨਹੀਂ, ਉਹ ਕਿਹੜੀ ਜਗਾ, ਜਿੱਥੇ ਮਾਤਾ ਜੀ ਦੇ ਅਕਾਲ-ਚਲਾਣੇ ਬਾਰੇ ਗੱਲ ਨਾ ਚੱਲੀ ਹੋਵੇ, ਹਰੇਕ ਨੇ ਰੱਬ ਨੂੰ ਉਲਾਂਭੇ ਨਾ ਦਿੱਤੇ ਹੋਣ ਕਿ ਡਾਢਿਆ। ਰੱਬਾ! ਏਡਾ ਕਹਿਰ ਕਾਤਲਾਂ ਨੇ ਕਿਉਂ ਕਮਾਇਆ? ਮਾਤਾ ਜੀ ਉਪਰ ਗੋਲੀਆਂ ਦਾਗ ਦਿੱਤੀਆਂ, ਪੈਰ ਛੂਹਣ ਬਹਾਨੇ। ਉਥੇ ਖੜ੍ਹੇ ਸਾਰੇ ਲੋਕਾਂ ਦੇ ਮੂੰਹ ਵਿੱਚ ਇੱਕ ਹੀ ਗੱਲ ਸੀ, ਜਿਸ ਵਕਤ ਹਤਿਆਰੇ ਮਾਤਾ ਜੀ ਉਪਰ ਗੋਲੀਆ ਦੀ ਬੁਛਾੜ ਕਰ ਰਹੇ ਸੀ, ਉਹਨਾਂ ਹਤਿਆਰਿਆਂ ਦੇ ਹੱਥ ਕਿਉਂ ਨਹੀਂ ਕੰਬੇ ਅਤੇ ਸਾਰੇ ਲੋਕ ਮਾਤਾ ਚੰਦ ਕੌਰ ਜੀ ਦੀਆਂ ਯਾਦਾਂ ਵਿੱਚ ਡੁੱਬੇ ਸੀ ਹਰ ਕੋਈ ਰੋ ਰਿਹਾ ਸੀ ਤੇ ਹਤਿਆਰਿਆਂ ਨੂੰ ਕੋਸ ਰਿਹਾ ਸੀ।

ਮਾਤਾ ਚੰਦ ਕੌਰ ਜੀ ਨੇ ਨਾਮਧਾਰੀ ਪੰਥ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ ਲੋਕਾਂ 'ਚ ਉਹ ਥਾਂ ਬਣਾਈ ਸੀ, ਜੋ ਆਪਣਾ ਖੂਨ ਵੀ ਨਹੀਂ ਬਣਾ ਸਕਦਾ। ਮਾਤਾ ਜੀ ਦੇ ਜੋ ਵੀ ਸੰਪਰਕ ਵਿੱਚ ਆਇਆ ਬਸ ਉਹਨਾਂ ਦਾ ਹੀ ਹੋ ਕੇ ਰਹਿ ਗਿਆ। ਉਹ ਹਰ ਇੱਕ ਨੂੰ ਆਪਣੇ ਵੱਲ ਖਿੱਚਣ ਵਾਲੀ ਸਖਸ਼ੀਅਤ ਸਨ। ਉਹਨਾਂ ਦੀ ਮਿਲਣੀ ਸਭ ਨਾਲ ਇੱਕੋ ਜਿਹੀ ਹੁੰਦੀ। ਮਾਤਾ ਜੀ ਦੀ ਜੋ ਲਿਆਕਤ ਸੀ ਜਾਂ ਮੱਥੇ ਦੇ ਭਾਗ ਪ੍ਰਤਾਪ, ਉਹ ਜਿਸ ਕਿਸੇ ਨੂੰ ਮਿਲਦੇ ਸਨ, ਬਹੁਤ ਹੀ ਜ਼ਿਆਦਾ ਪਿਆਰ ਅਤੇ ਸਤਿਕਾਰ ਕਰਦੇ। ਹੱਸ-ਮੁੱਖ ਸੁਭਾਅ ਦੇ ਮਾਲਕ, ਸਦਾ ਖੁਸ਼ ਰਹਿਣਾ, ਉਹਨਾਂ ਦਾ ਵੱਖਰਾ ਹੀ ਅੰਦਾਜ਼ ਸੀ। ਮਾਤਾ ਜੀ ਦੇ ਦਰਸ਼ਨ ਕਰਕੇ ਪੈਰੀਂ ਹੱਥ ਲਾ ਕੇ ਆਸ਼ੀਰਵਾਦ ਲੈਣ ਦਾ ਵੱਖਰਾ ਜਿਹਾ ਹੀ ਆਨੰਦ ਸੀ।

ਗੁਜ਼ਾਰੇ ਪਲ ਜ਼ਿੰਦਗੀ ਦੇ, ਉਹੋ ਯਾਦਗਾਰ ਹੁੰਦੇ ਹਨ। ਮਾਤਾ ਜੀ ਭਾਵੇ ਜਿਸਮਾਨੀ ਤੌਰ ਤੇ ਸਾਡੇ ਵਿਚਕਾਰ ਨਹੀਂ, ਪਰ ਉਹ ਰੂਹਾਨੀ ਤੌਰ ਤੇ ਸਦਾ ਹੀ ਸਾਡੇ ਨਾਲ ਹਨ। ਮੈਂ ਅੱਜ ਵੀ ਮਹਿਸੂਸ ਕਰਦਾ ਹਾਂ ਕੀ ਉਹ ਮਰਕੇ ਵੀ ਨਹੀਂ ਮਰੇ। ਉਹ ਦੇਵਤਿਆਂ ਵਰਗੇ ਨਹੀਂ ਸਗੋਂ ਖੁਦ ਦੇਵਤੇ ਸਨ। ਉਹ ਜਿਧਰੋਂ ਵੀ ਲੰਘਦੇ ਤਪਦੇ ਮਨਾਂ ਨੂੰ ਠਾਰਦੇ ਤੁਰ ਜਾਂਦੇ। ਮਾਤਾ ਜੀ ਵਰਗੇ ਦਿਆਲੂ ਇਨਸਾਨ, ਜਿਨ੍ਹਾਂ ਨੂੰ ਸੰਗਤ ਨਾਲ ਮੋਹ ਪਿਆਰ ਦੇ ਰਿਸ਼ਤੇ ਬਣਾਉਣੇ ਅਤੇ ਨਿਭਾਉਣੇ ਬਾਖੂਬੀ ਆਉਂਦੇ ਸਨ। ਉਹ ਕਿਸ ਤਰ੍ਹਾਂ ਏਨ੍ਹਾਂ ਤੋਂ ਮੁੱਖ ਮੋੜਕੇ ਤੁਰ ਗਏ। ਉਹਨਾਂ ਵਰਗੇ ਦਰਦਮੰਦਾਂ ਦੀ ਬੜੀ ਲੋੜ ਸੀ। ਮਾਤਾ ਜੀ ਜੋ ਦਰਦਮੰਦਾਂ ਦੀ ਆਹੀ ਸੁਣ ਸਕਦੇ ਸੀ ਅਤੇ ਉਹਨਾਂ ਹੀ ਜ਼ਬਾਨ ਦੇ ਸਕਣ ਦੀ ਖੁਲ੍ਹਦਿਲੀ ਕਾਬਲੀਅਤ ਰੱਖਦੇ ਸਨ। ਉਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਾਜੀ-ਨਿਵਾਜ਼ੀ ਨਾਮਧਾਰੀ ਸੰਗਤ ਦੀ ਦੁਨੀਆ ਵੇਖਣ ਅਤੇ ਉਹਨਾਂ ਦੇ ਸੁਪਨਿਆਂ ਦੇ ਸੁਦਾਗਰ ਸੀ। ਕਿੱਥੇ ਆਲੋਪ ਹੋ ਗਏ। ਕਿਉਂ ਆਲੋਪ ਹੋ ਗਏ।

ਵੱਸਦਾ ਭੈਣੀ ਸਾਹਿਬ ਮਾਤਾ ਜੀ ਦਾ ਘਰ,<br>
ਤਾਹੀਉਂ ਮਹਿਮਾਂ ਆਉਂਦੇ ਰਹੇ ।<br>
ਏਸ ਘਰ ਅੰਦਰ ਪੰਛੀ ਵੀ ਸਦਾ,<br>
ਆਪਣੇ ਆਲ੍ਹਣੇ ਪਾਉਂਦੇ ਰਹੇ।

ਸ੍ਰੀ ਭੈਣੀ ਸਾਹਿਬ ਮਾਤਾ ਚੰਦ ਕੌਰ ਜੀ ਦੇ ਕਣ-ਕਣ ਵਿੱਚ ਵਸੇ ਹੋਏ ਸਨ। ਜਦੋਂ ਮਾਤਾ ਜੀ ਦੀ ਦੇਹ ਨੂੰ ਚੁੱਕ ਕੇ ਸ਼ਮਸ਼ਾਨ ਘਾਟ ਨੂੰ ਚੱਲੇ ਤਾਂ ਸ੍ਰੀ ਭੈਣੀ ਸਾਹਿਬ ਦੀਆਂ ਕੰਧਾਂ ਵੀ ਖਾਮੋਸ਼ ਸਨ। ਹਵਾ ਦੀ ਨਮੀ ਦੇ ਅੱਥਰੂ ਕੇਰਦੀਆਂ ਹੋਈਆਂ ਸੰਗਤ ਦੇ ਅੱਖਾਂ ਵਿੱਚੋਂ ਡਿੱਗਦੇ ਹੰਝੂਆਂ ਨੂੰ ਸੁਕਾਉਣ ਤੋਂ ਅਸਮਰੱਥ ਸਨ। ਅੱਜ ਵੀ ਉਹਨਾਂ ਦੇ ਵਿਛੋੜੇ ਤੋਂ ਬਾਅਦ ਵੀ ਸਭ ਧਿਰਾਂ ਦੇ ਲੋਕ ਉਹਨਾਂ ਦੀਆਂ ਯਾਦਾਂ ਨੂੰ ਚੇਤੇ ਵਿੱਚੋਂ ਵਿਸਾਰ ਨਹੀਂ ਰਹੇ। ਸਗੋਂ ਪ੍ਰਸੰਸਾਂਮਈ ਸ਼ਬਦ ਬੋਲ ਰਹੇ ਹਨ ਕਿ ਮਾਤਾ ਜੀ ਦੀ ਸੇਵਾ ਅਤੇ ਯਾਦਾਂ ਨੂੰ ਕਦੀ ਭੁਲਾਇਆ ਨਹੀਂ ਜਾ ਸਕਦਾ। ਆਖਰੀ ਸਾਹਾਂ ਤਕ ਮਾਤਾ ਜੀ ਤੁਹਾਡੀਆਂ ਗੱਲਾਂ ਯਾਦ ਆਉਣਗੀਆਂ ਤੇ ਅੱਖੀਆਂ ਤੁਹਾਡਾ ਰਾਹ ਹਮੇਸ਼ਾ ਤੱਕਦੀਆਂ ਰਹਿਣਗੀਆਂ।

ਮੈਂ ਆਪਣੇ ਬੇਟੇ ਅਨਹਦਜੀਤ ਬਾਜਵਾ ਦਾ ਜਨਮ ਦਿਨ ਸ੍ਰੀ ਭੈਣੀ ਸਾਹਿਬ ਆਪਣੀ ਪਤਨੀ ਮਨਦੀਪ ਕੌਰ ਬਾਜਵਾ ਐਡਵੋਕੇਟ ਨਾਲ ਮਾਤਾ ਜੀ ਦੀ ਹਜ਼ੂਰੀ ਚ ਮੱਥਾ ਟੇਕਕੇ ਆਸ਼ੀਰਵਾਦ ਲੈ ਕੇ ਹਰ ਸਾਲ ਮਨਾਉਂਦੇ ਸੀ। ਮਾਤਾ ਜੀ ਸਾਨੂੰ ਬਹੁਤ ਸਾਰਾ ਪਿਆਰ ਅਤੇ ਖੁਸ਼ੀਆਂ ਦੇ ਕੇ ਸਾਨੂੰ ਨਿਵਾਜਦੇ ਅਤੇ ਲੰਗਰ ਛਕਣ ਲਈ ਪ੍ਰੇਰਿਤ ਕਰਦੇ। ਮੈਂ ਉਹਨਾਂ ਦੇ ਕਈ ਯਾਦਗਾਰੀ ਪੱਖ ਸਾਂਭ ਕੇ ਰੱਖੇ ਹਨ। ਜਦੋਂ ਸਾਰਿਆਂ ਪੱਖਾਂ ਨੂੰ ਇਕੱਠਿਆਂ ਕਰਕੇ ਲਿਖਾਂਗਾਂ ਤਾਂ ਮਾਤਾ ਜੀ ਉਪਰ

ਇਕ ਖ਼ੂਬਸੂਰਤ ਕਿਤਾਬ ਲਿਖਣ ਦਾ ਯਤਨ ਕਰਾਂਗਾ। ਹੁਣ ਮਾਤਾ ਜੀ ਸ੍ਰੀ ਭੈਣੀ ਸਾਹਿਬ ਨਹੀਂ ਹੋਣਗੇ ਸੋਚ ਕੇ ਉਦਾਸ ਹੋ ਜਾਂਦਾ ਹਾਂ ਕਿ ਉਹ ਸਾਥੋਂ ਸਦਾ ਲਈ ਵਿਛੜ ਗਏ ਹਨ। ਹੁਣ ਸਾਡੇ ਕੋਲੋਂ ਨਿੱਘੀਆਂ ਮਿਲਣੀਆਂ ਸਦਾ ਲਈ ਖੁਸ ਗਈਆਂ ਹਨ। ਅਤੇ ਇਤਿਹਾਸ ਦੇ ਖ਼ੂਨੀ ਪੰਨਿਆਂ ਤੇ ਮਾਤਾ ਜੀ ਦਾ ਨਾਂ ਹੋਵੇਗਾ। ਅੱਜ ਆਪਣੇ ਆਪ ਨੂੰ ਰੱਬ ਪਾਸੋਂ ਠੱਗਿਆ ਮਹਿਸੂਸ ਕਰ ਰਿਹਾ ਹਾਂ। ਕੀ ਮਾਤਾ ਚੰਦ ਕੌਰ ਜੀ ਉੱਥੇ ਗਏ ਹਨ ਜਿੱਥੋਂ ਕੋਈ ਮੁੜਦਾ ਨਹੀਂ। ਇਹ ਭਾਣਾ ਹੁਣ ਮੰਨਣਾ ਹੀ ਪੈਣਾ ਹੈ 'ਤੇ ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ ਅਤੇ ਜੰਮਣ ਮਰਨਾ ਹੁਕਮ ਹੈ, ਭਾਣੈ-ਆਵੈ ਜਾਇ ਦੇ ਅਨੁਸਾਰ ਜਿਸ ਦੀ ਅਮਾਨਤ ਸੀ ਉਹ ਲੈ ਗਿਆ ਤੇ ਹੁਣ ਰੋਸ ਵੀ ਰੱਬ ਨਾਲ ਕੀ ਕਰੀਏ। ਅੱਜ ਵੀ ਮਾਤਾ ਜੀ ਨੂੰ ਯਾਦ ਕਰਕੇ ਅੱਥਰੂ ਵਹਾ ਰਿਹਾ ਹਾਂ। ਅੱਜ ਵੀ ਉਹਨਾਂ ਦੇ ਭੈਣੀ-ਸਾਹਿਬ ਦੇ ਬੂਹੇ ਵਲ ਨਿਗਾਹ ਟਿਕਾਈ ਬੈਠਾ ਹਾਂ। ਕਦੀ ਇਹ ਸੋਚਿਆ ਵੀ ਨਹੀਂ ਸੀ।

ਆਮੀਨ!

ਉਰਦੂ ਰਾਈਟਰ-ਲੁਧਿਆਣਾ
98789-42714, 94782-88144

# ਪੰਜਾਬੀ ਸਾਹਿਤ ਦੀ ਮਾਸਿਕ ਇਕੱਤਰਤਾ

ਨਵੀਂ ਦਿੱਲੀ: ਪੰਜਾਬੀ ਸਾਹਿਤ ਸਭਾ (ਰਜਿ.), ਨਵੀਂ ਦਿੱਲੀ ਵਲੋਂ ਆਪਣੇ ਪੰਜਾਬੀ ਭਵਨ ਵਿਖੇ ਕਰਵਾਈ ਮਾਸਿਕ ਸਾਹਿਤਕ ਇਕੱਤਰਤਾ ਦੌਰਾਨ ਦੋ ਕਹਾਣੀਕਾਰਾਂ ਤੇ ਤਿੰਨ ਕਵੀਆਂ ਨੇ ਹਿੱਸਾ ਲਿਆ। ਉੱਘੇ ਗ਼ਜ਼ਲਕਾਰ ਜੋਗਿੰਦਰ ਅਮਰ ਜਿਨ੍ਹਾਂ ਬਾਰੇ ਅਕਸਰ ਕਿਹਾ ਜਾਂਦਾ ਹੈ ਕਿ ਉਹ ਗ਼ਜ਼ਲ ਦੇ ਆਰੂਜ਼ ਤੇ ਪਿੰਗਲ ਨੂੰ ਬਾਖ਼ੂਬੀ ਸਮਝਦੇ ਤੇ ਸਿਖਾਂਦਰੂਆਂ ਨੂੰ ਸਮਝਾਉਣ ਦੀ ਸਮਰਥਾ ਰਖਦੇ ਹਨ, ਨੇ ਰਚਨਾਵਾਂ ਦੇ ਦੌਰ ਵਿਚ ਸਭ ਤੋਂ ਪਹਿਲਾਂ ਆਪਣੀਆਂ ਗ਼ਜ਼ਲਾਂ ਸੁਣਾਈਆਂ ਜਿਵੇਂ: 'ਇਹ ਤਾਂ ਉਹਦਾ ਖ਼ਿਆਲ ਸੀ, ਮੇਰਾ ਨਹੀਂ ਸੀ ਫ਼ੈਸਲਾ। ਬਹੁਤਾ ਕਰੀਬ ਹੋਣ ਦਾ, ਮੇਰਾ ਨਹੀਂ ਸੀ ਤੌਖ਼ਲਾ। ਰਣਜੀਤ ਕੌਰ ਜੀਤ ਨੇ ਆਪਣੀਆਂ ਕਵਿਤਾਵਾਂ ਵਿਚ ਨਵਾਂਪਨ ਲਿਆਉਂਦਿਆਂ ਨਾਰੀਵਾਦੀ ਦ੍ਰਿਸ਼ਟੀ ਤੋਂ ਬੋਲ ਅਲਾਪੇ; 'ਮੈਂ ਕਤਰਾ ਕਤਰਾ, ਮੋਮਬੱਤੀ ਵਾਂਗੂ ਬਲਦੀ ਰਹੀ।' 'ਤੇਰੀ ਅੱਖੀਓਂ ਡਿੱਗਦੇ ਮੋਤੀ ਚੁਣ ਲਾਂ, ਇਹ ਮੇਰੀ ਤਾਂ ਤਕਦੀਰ ਨਹੀਂ।' ਇਉਂ ਹੀ 'ਘੜਾ ਵੱਜਦਾ ਘੜੋਲੀ ਵੱਜਦੀ' ਦੇ ਰਚਨਾਕਾਰ ਸੈਂਭੀ ਹਰਭਜਨ ਸਿੰਘ ਰਤਨ ਨੇ ਤਿੰਨ ਕਵਿਤਾਵਾਂ ਸੁਣਾਈਆਂ। ਇਕ ਦੇ ਬੋਲ ਸਨ; 'ਪੱਤਣ 'ਤੇ ਪੁੱਜੀ ਹਾਂ ਲੁੱਡਣਾ, ਲੈ ਮੇਰੀ ਸਾਰ, ਪਾ ਬੇੜੀ ਪੱਤਣੀਂ, ਕਰ ਬੇੜੀ ਮੇਰੀ ਪੱਤਣੋਂ ਪਾਰ।'

ਡਾ. ਕਮਲਜੀਤ ਸਿੰਘ ਨੇ 'ਚੁਰਾਸੀ ਲੱਖ ਜੂਨਾਂ ਜਾਂ ਕੱਲੀ ਚੁਰਾਸੀ' ਨਾਂ ਦੀ ਕਹਾਣੀ ਪੜ੍ਹੀ ਜੋ ਦਿੱਲੀ ਵਿਚ ਵਾਪਰੀਆਂ ਅਣਮਨੁੱਖੀ ਘਟਨਾਵਾਂ ਨਾਲ ਸੰਬੰਧਿਤ ਸੀ। ਉਸ ਵਿਚਲਾ ਕੱਥ ਤੇ ਵੱਥ ਲੂੰ-ਕੰਡੇ ਖੜ੍ਹੇ ਕਰਨ ਵਾਲਾ ਹੋ ਨਿੱਬੜਿਆ ਤੇ ਕਈ ਲੋਕ ਭਾਵਕ ਹੋ ਗਏ। ਪੰਜਾਬੀ ਦੇ ਪ੍ਰੌੜ੍ਹ ਕਹਾਣੀਕਾਰ ਪ੍ਰੋ. ਰਣਜੀਤ ਸਿੰਘ ਨੇ 'ਬਾਈ ਜੀ, ਧਾਰਾ ਸਿੰਘ' ਨਾਂ ਦੀ ਕਹਾਣੀ ਸੁਣਾਈ ਜੋ ਬਹੁ-ਪਰਤੀ ਤੇ ਭਾਈਚਾਰਿਆਂ ਵਿਚਾਲੇ ਏਕਤਾ ਤੇ ਇੱਕਤਾ ਨੂੰ ਛੋਂਹਦੀ ਹੋਈ ਨਿੱਜ-ਮੁਖੀ ਸਮੱਸਿਆਵਾਂ ਨੂੰ ਉਲੰਘਦਿਆਂ ਧੀਆਂ-ਭੈਣਾਂ ਦੀ ਚੰਚਲਤਾ ਤੇ ਖ਼ੂਬਸੂਰਤੀ ਉਤੇ ਆਧਾਰਿਤ ਸੀ।

ਉਪਰੋਕਤ ਪੜ੍ਹੀਆਂ ਗਈਆਂ ਰਚਨਾਵਾਂ ਉਤੇ ਵਿਚਾਰ-ਚਰਚਾ ਵਿਚ ਬੋਲਦਿਆਂ ਡਾ. ਪ੍ਰਿਥਵੀ ਰਾਜ ਥਾਪਰ ਨੇ ਕਿਹਾ ਕਿ ਦੋਹਾਂ ਕਹਾਣੀਆਂ ਦਾ ਵਿਸ਼ਾ-ਵਸਤੂ ਬਹੁਤ ਮਹੱਤਵਪੂਰਨ ਹੈ। ਡਾ. ਕਮਲਜੀਤ ਦੀ ਕਹਾਣੀ ਵਿਚ ਸੰਜੀਦਗੀ ਹੈ ਤੇ ਨਵੇਕਲਾ ਅੰਦਾਜ਼ ਵੀ। ਉਹਦੀ ਕਹਾਣੀ ਸਮਰਥਾ ਕਾਬਲੇਗੌਰ ਹੈ। ਉਨ੍ਹਾਂ ਰਣਜੀਤ ਕੌਰ ਜੀਤ ਦੀਆਂ ਕਵਿਤਾਵਾਂ ਵਿਚ ਪਹਿਲਾਂ ਨਾਲੋਂ ਕਿਤੇ ਵੱਧ ਮਿਆਰੀ ਪਰਿਵਰਤਨ ਦੀ ਟਿੱਪਣੀ ਕੀਤੀ। ਜੋਗਿੰਦਰ ਅਮਰ ਦੀ ਗ਼ਜ਼ਲ ਵਿਚ ਪ੍ਰੌੜ੍ਹਤਾ ਦੇ ਨਾਲ-ਨਾਲ ਸੰਚਾਰ ਦੀ ਸਮੱਸਿਆ ਵਲ ਸੰਕੇਤ ਕੀਤਾ।



ਡਾ. ਕਰਨਜੀਤ ਸਿੰਘ ਨੇ ਆਪਣੇ ਪ੍ਰਧਾਨਗੀ ਭਾਸ਼ਨ ਵਿਚ ਆਖਿਆ ਕਿ ਨਵੇ ਲੇਖਕਾਂ ਨੂੰ ਉਨ੍ਹਾਂ ਦੇ ਵੱਖ-ਵੱਖ ਵਿਧਾਵਾਂ ਵਿਚ ਹੁਨਰ ਸਦਕਾ ਇਕੱਤਰਤਾ ਵਿਚ ਮੌਕਾ ਦਿਤਾ ਜਾਣਾ ਸਭਾ ਦੀ ਪ੍ਰਾਪਤੀ ਹੈ। ਕਹਾਣੀਆਂ ਸੰਬੰਧੀ ਉਨ੍ਹਾਂ ਡਾ. ਕਮਲਜੀਤ ਸਿੰਘ ਦੀ ਕਹਾਣੀ ਵਿਚ ਪਰਪੱਕਤਾ ਦਾ ਭਰਵਾਂ ਜ਼ਿਕਰ ਕੀਤਾ। ਰਣਜੀਤ ਸਿੰਘ ਦੀ ਕਹਾਣੀ ਨੂੰ ਉਨ੍ਹਾਂ ਦੀਆਂ ਪਹਿਲੀਆਂ ਕਹਾਣੀਆਂ ਨਾਲੋਂ ਵੱਖਰੀ ਕਿਸਮ ਦੀ ਦੱਸਿਆ। ਇਉਂ ਹੀ ਕਵਿਤਾਵਾਂ ਬਾਰੇ ਸੇਧ-ਸੰਕੇਤ ਭਰਪੂਰ ਸ਼ਬਦ ਬੋਲੇ। ਮੰਚ ਸੰਚਾਲਕ ਤੇ ਇਕੱਤਰਤਾ ਦੇ ਕਨਵੀਨਰ ਬਲਬੀਰ ਮਾਧੋਪੁਰੀ ਨੇ ਪ੍ਰੋਗਰਾਮ ਦੇ ਸ਼ੁਰੂ ਵਿਚ ਉਪਰੋਕਤ ਰਚਨਾਕਾਰਾਂ ਬਾਰੇ ਜਾਣ-ਪਛਾਣ ਕਰਾਈ ਪਰ ਸੰਖੇਪ ਵਿਚ। ਅਖੀਰ ਵਿਚ ਉਨ੍ਹਾਂ ਵੱਡੀ ਗਿਣਤੀ ਵਿਚ ਆਏ ਸਾਹਿਤਕਾਰਾਂ ਦਾ ਵਿਸ਼ੇਸ਼ ਧੰਨਵਾਦ ਕੀਤਾ ਕਿ ਉਹ ਪਾਰਾ ਉੱਚਾ ਹੋਣ ਦੇ ਬਾਵਜੂਦ ਆਪਣੀ ਹਾਜ਼ਰੀ ਨਾਲ ਮਾਹੌਲ ਨੂੰ ਸਾਜ਼ਗਾਰ ਬਣਾ ਦਿੰਦੇ ਹਨ। ਮਾਸਿਕ ਇਕੱਤਰਤਾ ਵਿਚ ਹੋਰਾਂ ਸਮੇਤ ਜਸਵੰਤ ਸਿੰਘ ਸੇਖਵਾਂ, ਕਹਾਣੀਕਾਰ ਰੂਪ ਸਿੰਘ, ਬਲਵਿੰਦਰ ਸੋਢੀ, ਰਾਮ ਸਿੰਘ ਰਾਹੀ, ਚਰਨਜੀਤ ਸਿੰਘ ਚੰਨ, ਐੱਨ. ਆਰ. ਗੋਇਲ, ਅਸ਼ੋਕ ਵਾਸਿਸ਼ਠ, ਡਾ. ਦੀਪਾ ਕੁਮਾਰ, ਸੁਮਨਦੀਪ ਕੌਰ, ਸ਼ਲਿੰਦਰ, ਪਰਮਜੀਤ ਸਿੰਘ, ਸਤੀਸ਼ ਸ਼ਰਮਾ ਹਾਜ਼ਰ ਹੋਏ।

– ਬਲਬੀਰ ਮਾਧੋਪੁਰੀ

# ਸੱਚੀ ਮੁਹੱਬਤ ਦਾ ਮੁਜੱਸਮਾ— ਬਾਵਾ



—ਭੁਪਿੰਦਰ ਉਸਤਾਦ

ਦਿੱਲੀ ਦੀ ਇਕ ਸੜਦੀ ਦੁਪਹਿਰ। ਇਕ ਮੁਸਾਫ਼ਿਰ ਬੱਸੋਂ ਉੱਤਰਿਆ। ਉਹ ਹਾਲੋਂ ਬੇਹਾਲ ਹੋਇਆ ਪਿਆ ਸੀ। ਸ਼ਾਇਦ ਉਹ ਭੁੱਖ ਪਿਆਸ ਦਾ ਮਾਰਿਆ ਹੋਇਆ ਸੀ। ਉਹ ਬਹੁਤ ਚਿਰ ਆਪਣੇ ਆਪ ਨੂੰ ਸੰਭਾਲ ਨਾ ਸਕਿਆ ਤੇ ਚੁਫਾਲ ਹੀ ਜ਼ਮੀਨ ਉੱਤੇ ਡਿੱਗ ਪਿਆ। ਕਈ ਬੇਦਰਦੇ ਕੋਲ਼ਦੀ ਲੰਘ ਗਏ। ਫਿਰ ਕਿਸੇ ਸਿਦਕੀ ਨੇ ਉਸਨੂੰ ਹਸਪਤਾਲ ਪਹੁੰਚਾਇਆ।



ਬਾਵਾ ਬਲਵੰਤ

ਸੰਤਰੀ ਤ੍ਰਬਕਿਆ ਜਿਵੇਂ ਉਸਨੂੰ ਕੁੱਝ ਚੇਤਾ ਆਇਆ ਹੋਵੇ। ਉਸਨੇ ਛੇਤੀਂ ਦੇਣੀ ਉਸ ਮੁਸਾਫ਼ਿਰ ਦੇ ਗਲ ਪਾਏ ਕੱਪੜਿਆਂ ਦੀਆਂ ਜੇਬ੍ਹਾਂ ਫਰੋਲੀਆਂ ਪਰ ਉਸਨੂੰ ਆਪਣੇ ਕੰਮ ਦਾ ਕੁੱਝ ਨਾ ਮਿਲਿਆ। ਫਿਰ ਉਸਨੇ ਮੁਸਾਫ਼ਿਰ ਦੇ ਮੋਢੇ ਲਟਕਿਆ ਥੈਲਾ ਫਰੋਲਿਆ। ਥੈਲੇ ਵਿਚ ਕੁਝ ਕਾਗਜ਼, ਨਿੰਬੂ, ਅਦਰਕ ਦਾ ਟੋਟਾ, ਚਾਕੂ, ਲੂਣ ਦੀ ਪੁੜੀ ਅਤੇ ਇਕ ਖ਼ਤ ਮਿਲਿਆ। ਖ਼ਤ ਉਤਲਾ ਐਡਰੈਸ ਦੇਖਕੇ ਸੰਤਰੀ ਦੇ ਮੂੰਹ ਉਤੇ ਖੇੜਾ ਆ ਗਿਆ। ਖ਼ਤ ਸਾਂਭਦਾ ਹੋਇਆ ਸੰਤਰੀ ਇਕ ਪਾਸੇ ਨੂੰ ਤੁਰ ਪਿਆ।

ਅੰਮ੍ਰਿਤਾ ਪ੍ਰੀਤਮ ਦੇ ਘਰ ਦੀ ਘੰਟੀ ਵੱਜੀ, ਦਰਵਾਜ਼ਾ ਖੁੱਲਿਆ। ਸੰਤਰੀ ਨੇ ਅੰਮ੍ਰਿਤਾ ਬਾਰੇ ਪੁੱਛਿਆ। ਦਰਵਾਜ਼ਾ ਖੋਲ੍ਹਣ ਵਾਲਾ ਸੰਤਰੀ ਨੂੰ ਅੰਮ੍ਰਿਤਾ ਕੋਲ ਲੈ ਗਿਆ। ਸੰਤਰੀ ਨੇ ਅੰਮ੍ਰਿਤਾ ਨੂੰ ਮੁਸਾਫ਼ਿਰ ਦੀਆਂ ਜਿਸਮਾਨੀ ਨਿਸ਼ਾਨੀਆਂ ਅਤੇ ਝੋਲੇ ਵਿਚੋਂ ਨਿਕਲੇ ਸਾਮਾਨ ਬਾਰੇ ਦੱਸਿਆ।

"ਏਹ ਨਿਸ਼ਾਨੀਆਂ ਤਾਂ ਉਨ੍ਹਾਂ ਦੀਆਂ ਹੀ ਲਗਦੀਆਂ ਹਨ, ਤਾਂ ਵੀ ਮੈਂ ਉਨ੍ਹਾਂ ਨੂੰ ਪਛਾਣ ਨਹੀਂ ਸਕਦੀ। ਕਿਉਂਕਿ ਇਕ ਮੁੱਦਤ ਹੋ ਗਈ ਹੈ ਜਦੋਂ ਮੈਂ ਉਨ੍ਹਾਂ ਨੂੰ ਦੇਖਿਆ ਸੀ। ਏਨੇ ਚਿਰ ਵਿਚ ਤਾਂ ਆਦਮੀਂ ਦਾ ਢਾਂਚਾ ਹੀ ਬਦਲ ਜਾਂਦਾ ਹੈ"। ਫਿਰ ਅੰਮ੍ਰਿਤਾ ਆਪਣੇ ਆਪ ਨਾਲ ਬੋਲਦੀ ਕੁੱਝ ਯਾਦ ਕਰਨ ਲੱਗਦੀ ਹੈ। ਚਿੱਟਾ ਖੱਦਰ ਦਾ ਕੁੜਤਾ, ਚਿੱਟਾ ਖੱਦਰ ਦਾ ਖੁੱਲੇ ਪਹੁੰਚਿਆਂ ਵਾਲਾ ਪਜਾਮਾ, ਲੰਬੀ ਤਣੀ ਵਾਲਾ ਖੱਦਰ ਦਾ ਚਿੱਟਾ ਥੈਲਾ। ਥੈਲੇ ਵਿਚ ਇਕ ਖਤ ਇਕ ਨਿੰਬੂ, ਲੂਣ ਦੀ ਪੁੜੀ, ਅਦਰਕ ਦਾ ਟੁਕੜਾ, ਇਕ ਪਿਆਜ, ਛੋਟਾ ਚਾਕੂ, ਦਵਾਈਆਂ ਅਤੇ ਕੁਝ ਕਾਗਜ਼ ਆਦਿ। ਪਰ ਉਹ ਕਿਸੇ ਨਤੀਜੇ ਤੇ ਨਹੀਂ ਪਹੁੰਚਦੀ, ਕਿ ਮੁਸਾਫ਼ਿਰ ਦਾ ਨਾਮ ਕੀ ਹੈ? ਉਹ ਮੋਟਰ ਕੱਢਦੀ ਹੈ ਤੇ ਸੰਤਰੀ ਨੂੰ ਨਾਲ ਲੈ ਕੇ ਕਿਸੇ ਦੇ ਘਰ ਜਾਂਦੀ ਹੈ।

ਇਹ ਕਰਨਜੀਤ ਦਾ ਘਰ ਹੈ। ਸੰਤਰੀ ਸਾਰੀ ਗੱਲ ਕਰਨਜੀਤ ਨੂੰ ਦੱਸਦਾ ਹੈ। ਗੱਲ ਸੁਣਕੇ ਕਰਨਜੀਤ ਪਰੇਸ਼ਾਨ ਹੋ ਜਾਂਦਾ ਹੈ। ਕਰਨਜੀਤ ਤੇ ਅੰਮ੍ਰਿਤਾ, ਸੰਤਰੀ ਨਾਲ ਹਸਪਤਾਲ ਪਹੁੰਚਦੇ ਹਨ। ਮੁਸਾਫ਼ਿਰ ਦੀ ਲਾਸ਼ ਮਰਦਾ ਘਰ ਵਿਚ ਪਈ ਪੋਸਟਮਾਰਟਮ ਦੀ ਉਡੀਕ ਕਰ ਰਹੀ ਹੈ। ਇਹ 26 ਜੂਨ 1972 ਦਾ ਮਨਹੂਸ ਦਿਨ ਸੀ। ਕੁਲਬੀਰ ਸਿੰਘ ਕਾਂਗ ਨੇ "ਯਾਦਾਂ ਦੇ ਪੰਛੀ" ਵਿਚ 1974 ਲਿਖਿਆ ਹੈ।

"ਤੁਹਾਡਾ ਇਸ ਨਾਲ ਕੀ ਰਿਸ਼ਤਾ ਹੈ?" ਡਾਕਟਰ ਨੇ ਕਰਨਜੀਤ ਤੇ ਅੰਮ੍ਰਿਤਾ ਨੂੰ ਪੁੱਛਿਆ।

"ਅਸੀਂ ਇਸਦੇ ਪ੍ਰਸੰਸਕ ਹਾਂ। ਇਹ ਪੰਜਾਬੀ ਬੋਲੀ ਦਾ ਬਹੁਤ ਵੱਡਾ ਮਤਵਾਲਾ ਕਵੀ ਹੈ।

"ਪੰਜਾਬੀ ਬੋਲੀ ਦਾ ਵੱਡਾ ਕਵੀ ਹੈ? ਤਦੇ ਇਹ ਹਾਲਤ ਹੋਈ।" ਡਾਕਟਰ ਦੇ ਮੂੰਹ ਵਿਚ ਜਿਵੇਂ ਕੁਨੈਣ ਆ ਗਈ ਹੋਵੇ। ਉਸ ਨੇ ਬੜੀਆਂ ਅਜੀਬ ਨਜ਼ਰਾਂ ਨਾਲ ਦੋਹਾਂ ਵੱਲ ਦੇਖਿਆ।

ਹੁਣ ਗੱਲ ਅੰਮ੍ਰਿਤਸਰ ਤੋਂ ਸ਼ੁਰੂ ਕਰਦੇ ਹਾਂ। ਭਲਵਾਨੀ ਕੱਦ ਕਾਠ, ਗੋਰੇ ਚਿੱਟੇ ਰੰਗ, ਤੇ ਘੁੰਗਰਾਲੇ ਵਾਲਾਂ ਵਾਲਾ ਨੌਜੁਆਨ ਕਦੇ ਅੰਮ੍ਰਿਤਸਰ ਦੀਆਂ ਗਲੀਆਂ ਵਿਚ ਰਹਿੰਦਾ ਸੀ। ਪੈਦਾ ਇਹ ਪਿੰਡ ਨੇਸ਼ਟਾ (ਤਰਨਤਾਰਨ) ਵਿਚ ਮਾਤਾ ਗਿਆਨ ਦੇਈ ਤੇ ਪਿਤਾ ਹਕੀਮ ਦੀਨਾ ਨਾਥ ਠਾਕਰ ਘਰ 21 ਅਗਸਤ 1906 ਨੂੰ ਹੋਇਆ। ਐਸ. ਤਰਸੇਮ ਹੁਰਾਂ ਨੇ ਘੋਖ ਕੇ 19 ਅਗਸਤ 1913 ਨੂੰ ਠੀਕ ਤਾਰੀਕ ਦੱਸਿਆ ਹੈ। ਇਸਦੇ ਮੁਢਲੇ ਤਿੰਨ ਨਾਮ ਸਨ- (1) ਰੁੜਾ ਮੱਲ (2) ਦੀਵਾਨ ਮੰਗਲ ਸੇਨ (3) ਬਲਵੰਤ ਰਾਏ ਸ਼ਰਮਾ। ਢਾਈ ਕੁ ਜਮਾਤਾਂ ਪੰਜਾਬੀ ਲੰਡੇ ਪੜ੍ਹਿਆ ਕਿਰਤੀ, ਪਰ ਸਵੈਮਾਨੀ ਮਨ ਦਾ ਮਾਲਕ, ਅਮਰੇ, ਖੇਸ, ਚਾਦਰਾਂ ਅਤੇ ਰੁਮਾਲਾਂ ਉੱਤੇ ਲੱਕੜ ਦੇ ਠੱਪਿਆਂ ਨਾਲ ਛਾਪੇ ਲਾਕੇ ਆਪਣੀ ਰੋਟੀ ਦਾ ਜੁਗਾੜ ਉਹ ਕਰਦਾ ਸੀ। ਕੁਲਬੀਰ ਸਿੰਘ ਕਾਂਗ ਆਪਣੀ ਕਿਤਾਬ "ਦੁੱਧ ਦੇ ਦਰਿਆ" ਵਿਚ ਬਾਵਾ ਜੀ ਬਾਰੇ ਲਿਖਦੇ ਹਨ ਕਿ ਚੰਗੇ ਤੁੜਕੇ ਵਾਲੀ ਦਾਲ ਜਿੱਥੋਂ ਮਿਲਣ ਦੀ ਉਮੀਦ ਹੁੰਦੀ ਓਥੇ ਜਾਕੇ ਰੋਟੀ ਖਾਂਦੇ। ਭਾਵੇਂ ਦੋ ਮੀਲ ਤੁਰਕੇ ਜਾਣਾ ਪੈਂਦਾ। ਕੰਮ ਕਰਦੇ ਸਮੇਂ ਉਹ ਉਰਦੂ ਦੇ ਸ਼ਿਅਰ ਗੁਣਗੁਣਾਉਂਦਾ ਰਹਿੰਦਾ। ਏਸੇ ਗੁਣਗੁਣਾਹਟ ਵਿਚ ਕਦੇ ਕਦੇ ਉਹ

ਕਵਿਤਾ ਵੀ ਲਿਖ ਲੈਂਦਾ"। ਮਿੱਤਰਾਂ ਨਾਲ ਛਿੰਝਾਂ ਮੇਲਿਆਂ ਦੀ ਰੌਣਕ ਵਧਾਉਣੀ ਤੇ ਕਵੀਸ਼ਰੀ ਸੁਣਨੀ ਉਸਦਾ ਵੱਡਾ ਸ਼ੌਕ ਸੀ। ਇਕ ਵਾਰ ਉਹ ਦੋਸਤਾਂ ਨਾਲ ਰਾਮਲੀਲ੍ਹਾ ਦੇਖਣ ਗਿਆ। ਉੱਥੇ ਔਰਤਾਂ ਲਈ ਬੈਠਣ ਦੀ ਥਾਂ ਅਰਧ ਚੱਕਰ ਵਾਲੀ ਸਟੇਜ ਦੇ ਨਾਲ ਹੀ ਸੀ। ਔਰਤਾਂ ਦੇ ਪਿੱਛੇ ਆਦਮੀ ਖੜ੍ਹੇ ਹੁੰਦੇ ਸਨ। ਉਨ੍ਹਾਂ ਖੜ੍ਹੇ ਆਦਮੀਆਂ ਵਿਚ ਇਹ ਮੁਸਾਫ਼ਿਰ ਵੀ ਆਪਣੇ ਹਾਣੀਆਂ ਨਾਲ ਖੜਾ ਸੀ।

"ਓ ਬਲੰਵਤ! ਉਹ ਦੇਖ ਲੱਖਪਤੀਆਂ ਦੀ ਧੀ ਸ਼ਾਇਦ ਤੈਨੂੰ ਲੱਭਦੀ ਹੈ?" ਨਾਲ ਦੇ ਸਾਥੀ ਨੇ ਮੁਸਾਫ਼ਿਰ ਦੇ ਕੰਨ ਵਿਚ ਹੌਲੀ ਜਿਹੇ ਕਿਹਾ ਤੇ ਹੱਥ ਨਾਲ ਓਧਰ ਨੂੰ ਇਸ਼ਾਰਾ ਕੀਤਾ। ਬਲਵੰਤ ਨੇ ਉਸ ਕੁੜੀ ਵੱਲ ਦੇਖਿਆ ਤਾਂ ਦੇਖਦਾ ਹੀ ਰਹਿ ਗਿਆ। "ਵਾਹ, ਇਹ ਤਾਂ ਚੌਧਵੀ ਦਾ ਚੰਦ ਹੈ" ਆਪ ਮੁਹਾਰੇ ਬਲਵੰਤ ਰਾਏ ਸ਼ਰਮਾ ਦੇ ਮੂੰਹੋਂ ਨਿਕਲਿਆ। ਦੱਸਣ ਵਾਲਾ ਆਪ ਤਾਂ ਰਾਮਲੀਲਾ ਦੇਖਣ ਲੱਗ ਪਿਆ, ਪਰ ਬਲਵੰਤ ਰਾਏ ਦੀ ਨਜ਼ਰ ਉਸ ਕੁੜੀ ਦੇ ਚਿਹਰੇ ਤੋਂ ਨਾ ਹਟੀ। ਉਹ ਕੁੜੀ ਪਹਿਲੀ ਨਜ਼ਰੇ ਹੀ ਬਲਵੰਤ ਦੇ ਦਿਲ ਵਿਚ ਵਸ ਗਈ। ਬਲਵੰਤ ਉਸੇ ਦਾ ਹੋ ਕੇ ਰਹਿ ਗਿਆ। ਇਸ ਗੱਲ ਦੀ ਹਾਮੀ ਕੁਲਬੀਰ ਸਿੰਘ ਕਾਂਗ ਆਪਣੀ ਕਿਤਾਬ "ਦੁੱਧ ਦੇ ਦਰਿਆ" ਵਿਚ ਭਰਦੇ ਹਨ।

ਉਨ੍ਹਾਂ ਦਿਨਾਂ ਵਿਚ ਕਾਂਗਰਸ ਨੇ ਵਲੰਟੀਅਰ ਦੀ ਟਰੇਨਿੰਗ ਲਈ ਜਲ੍ਹਿਆਂ ਵਾਲੇ ਬਾਗ ਵਿਚ ਇਕ ਕੈਂਪ ਲਾਇਆ। ਬਲਵੰਤ ਹੁਰਾਂ ਨੇ ਕੈਂਪ ਵਿਚ ਨਾਂ ਲਿਖਾ ਦਿਤਾ। ਉਸਨੂੰ ਟਰੇਨਿੰਗ ਨਾਲ ਕੋਈ ਮਤਲਬ ਨਹੀਂ ਸੀ। ਉਹ ਤਾਂ ਸਿਰਫ ਇਸ ਕਰਕੇ ਜਾਂਦੇ ਸਨ ਕਿ ਦੋ ਵਾਰ ਪ੍ਰੇਮਿਕਾ ਦੇ ਘਰ ਅੱਗਿਓਂ ਲੰਘਣ ਦਾ ਮੌਕਾ ਮਿਲਦਾ ਸੀ ਤੇ ਪ੍ਰੇਮਿਕਾ ਦੇ ਦੀਦਾਰ ਹੋਣ ਦੀ ਆਸ਼ਾ ਬਣੀ ਰਹਿੰਦੀ ਸੀ।

ਰੋਜ਼ ਲੰਘਦਾ ਹਾਂ ਗਲੀ ਤੇਰੀ 'ਚੋਂ ਮੈਂ,
ਕਿਸਮਤ 'ਚ ਚਾਹੇ ਤੇਰਾ ਦਰਸ਼ਨ ਨਹੀਂ,
ਫੇਰ ਵੀ ਕੁਝ ਮੇਰੀ ਲੱਗਦੀ ਹੈਂ ਜ਼ਰੂਰ,
ਜ਼ਿੰਦਗੀ ਦੀ ਚਾਹੇ ਤੂੰ ਸਾਥਣ ਨਹੀਂ।
ਕਿਸ ਤਰ੍ਹਾਂ ਪੂਰਨ ਹੁਨਰ ਦਰਸ਼ਨ ਦਏ,
ਜ਼ਿੰਦਗਾਨੀ ਜੇ ਉਸਦੇ ਅਰਪਣ ਨਹੀਂ।

ਕਈ ਲੋਕ ਬਲੰਵਤ ਨੂੰ ਘੁੰਗਰਾਲੇ ਵਾਲ ਹੋਣ ਕਰਕੇ ਬਾਵਾ ਵੀ ਕਹਿੰਦੇ ਸਨ। ਪਿੱਛੋਂ ਇਹ ਦੋਵੇਂ ਨਾਮ ਇਕ ਹੋਕੇ ਬਾਵਾ ਬਲਵੰਤ ਬਣ ਗਿਆ। ਬਾਵਾ ਜੀ ਸੁਨਿਆਰਾਂ ਵਾਲੇ ਬਾਜ਼ਾਰ ਵਿਚ ਆਪਣੇ ਕੰਮ ਵਿਚ ਰੁੱਝੇ ਹੋਏ ਸਨ ਕਿ ਇਕ ਕੁੜੀ ਦਰਵਾਜ਼ੇ ਤੇ ਆ ਖੜ੍ਹੀ ਹੋਈ। ਬਾਵਾ ਜੀ ਨੂੰ ਤਾਂ ਦੁਨੀਆਂ ਹੀ ਭੁੱਲ ਗਈ। ਬਾਵਾ ਜੀ ਨੇ ਆਪਣੀ ਪ੍ਰੇਮਿਕਾ ਦਾ ਨਾਮ ਪਤਾ ਕਰ ਲਿਆ ਸੀ। ਕਰਿਸ਼ਨਾ ਰੁਮਾਲ ਲੈਕੇ ਆਈ ਸੀ ਛਪਵੌਣ ਲਈ। ਬਾਵਾ ਜੀ ਨੇ ਬੜੇ ਚਾਅ ਨਾਲ ਕਰਿਸ਼ਨਾ ਤੋਂ ਰੁਮਾਲ ਲੈਕੇ ਰੱਖ ਲਏ ਤੇ ਉਸਨੂੰ ਕੱਲ੍ਹ ਲੈ ਜਾਣ ਲਈ ਕਿਹਾ। ਬਾਵਾ ਜੀ ਨੇ ਸਾਰਾ ਕੰਮ ਛੱਡਕੇ ਪਹਿਲਾਂ ਕਿਰਸ਼ਨਾ ਦੇ ਰੁਮਾਲਾਂ ਉੱਤੇ ਬੜੀ ਰੀਝ ਨਾਲ ਛਪਾਈ ਕੀਤੀ ਤੇ ਬੜੇ ਪਿਆਰ ਨਾਲ ਉਨ੍ਹਾਂ ਨੂੰ ਸਹੇਜ ਕੇ ਰੱਖਿਆ, ਜਿਵੇਂ ਉਹ ਕੋਈ ਬੜੀ ਪਵਿੱਤਰ ਚੀਜ਼ ਹੋਵੇ।

"ਕਿੰਨੇ ਪੈਸੇ ਇਨ੍ਹਾਂ ਦੇ?" ਦੂਜੇ ਦਿਨ ਰੁਮਾਲ ਲੈਣ ਆਈ ਕਰਿਸ਼ਨਾ ਦੇ ਬੁੱਲ ਫਰਕੇ। "ਕੋਈ ਪੈਸਾ ਨਹੀਂ"। ਬਾਵਾ ਜੀ ਨੇ ਸਹਿਜ ਨਾਲ ਕਿਹਾ।

"ਬਿਨਾਂ ਪੈਸਿਆਂ ਤੋਂ ਕੰਮ ਕਰਕੇ ਰੋਟੀ ਕਿੱਥੋਂ ਖਾਂਦੇ ਹੋ? ਐ ਲਓ ਆਪਣੇ ਪੈਸੇ"। ਕਰਿਸ਼ਨਾ ਨੇ ਪੈਸਿਆਂ ਵਾਲੇ ਹੱਥ ਦੀ ਮੁੱਠ ਖੋਲਕੇ ਬਾਵਾ ਜੀ ਦੇ ਅੱਗੇ ਕਰ ਦਿੱਤਾ। ਬਾਵਾ ਜੀ ਨੇ ਦੇਖਿਆ ਕਰਿਸ਼ਨਾ ਦੇ ਹੱਥ ਨੂੰ ਪਸੀਨਾ ਆਇਆ ਹੋਇਆ ਸੀ। "ਦੇਖੋ ਇਹ ਪੈਸੇ ਤੁਹਾਡੇ ਤੋਂ ਵਿੱਛੜਨਾ ਨਹੀਂ ਚਾਹੁੰਦੇ, ਇਸ ਕਰਕੇ ਰੋ ਰਹੇ ਹਨ"। ਕਰਿਸ਼ਨਾ ਨੇ ਬਾਵਾ ਜੀ ਦੀ ਗੱਲ ਦਾ ਕੋਈ ਜੁਆਬ ਨਾ ਦਿੱਤਾ, ਖੁੱਲ੍ਹਾ ਹੱਥ ਅਜੇ ਵੀ ਬਾਵਾ ਜੀ ਦੇ ਅੱਗੇ ਉਸੇ ਤਰ੍ਹਾਂ ਸੀ। ਬਹੁਤ ਚਿਰ ਜਦੋਂ ਹੱਥ ਪਿੱਛੇ ਨਾ ਹਟਿਆ ਤਾਂ ਬਾਵਾ ਜੀ ਨੇ ਇਕ ਪੈਸਾ ਚੁੱਕ ਲਿਆ, ਤੇ ਇਕ ਕਪੜੇ ਵਿਚ ਬੰਨਕੇ ਆਪਣੀ ਸੰਦੂਕੜੀ ਵਿਚ ਰੱਖ ਲਿਆ। ਉਹ ਪੈਸਾ ਸਾਰੀ ਉਮਰ ਕਰਿਸ਼ਨਾ ਦੀ ਯਾਦ ਵਿਚ ਸੰਦੂਕੜੀ ਵਿਚ ਹੀ ਪਿਆ ਰਿਹਾ। ਇਹ ਪਿਆਰ ਬਾਵਾ ਜੀ ਹੁਰਾਂ ਵਲੋਂ ਇਕਤਰਫਾ ਹੀ ਸੀ, ਜੋ ਉਨ੍ਹਾਂ ਅਖੀਰ ਤੱਕ ਨਿਭਾਇਆ।

ਬਾਵਾ ਜੀ ਦੇ ਦੋਸਤਾਂ ਦਾ ਘੇਰਾ ਬਹੁਰੰਗਾ ਸੀ। ਜਿਸ ਵਿਚ ਪ੍ਰਿੰਸੀਪਲ ਸੁਜਾਨ ਸਿੰਘ, ਈਸ਼ਵਰ ਚਿੱਤਰਕਾਰ, ਡਾ. ਹਰਭਜਨ ਸਿੰਘ, ਚਿੱਤਰਕਾਰ ਅਬਦੁਲ ਰਹਿਮਾਨ ਚੁਗਤਾਈ, ਬਲੰਵਤ ਗਾਰਗੀ ਅਤੇ ਅਮਰ ਸਿੰਘ ਵਰਗੇ ਬਹੁਰੰਗੇ ਸੱਜਣ ਸਨ। ਇਨ੍ਹਾਂ ਤੋ ਇਲਾਵਾ ਉਹ ਸੱਜਣ ਵੀ ਸਨ ਜਿਨ੍ਹਾਂ ਨੂੰ ਬਹੁਤੇ ਲੋਕ ਨਹੀਂ ਸਨ ਜਾਣਦੇ। ਬਾਵਾ ਜੀ ਦੇ ਪਿਤਾ ਬਹੁਤ ਚੰਗੇ ਵੈਦ ਸਨ। ਉਨ੍ਹਾਂ ਦੇ ਨਾਲ ਰਹਿਣ ਕਰਕੇ ਬਾਵਾ ਜੀ ਨੂੰ ਵੀ ਬਹੁਤ ਸਾਰੇ ਟੋਟਕਿਆਂ ਦੀ ਜਾਣਕਾਰੀ ਹੋ ਗਈ ਸੀ। ਜਿਨ੍ਹਾਂ ਨੂੰ ਉਹ ਸਮੇਂ ਸਮੇਂ ਵਰਤਦੇ ਰਹਿੰਦੇ ਸਨ।

ਬਾਵਾ ਜੀ ਦੇ ਦਿਲ ਵਿਚ ਕਰਿਸ਼ਨਾ ਦੇ ਪਿਆਰ ਦਾ ਦਰਦ ਕੋਸੀ ਕੋਸੀ ਝਰਨਾਹਟ ਪੈਦਾ ਕਰੀ ਰੱਖਦਾ ਸੀ। ਬੇਸ਼ਕ ਉਨ੍ਹਾਂ ਨੂੰ ਇਸ ਗੱਲ ਦਾ ਅੰਦਾਜ਼ਾ ਹੋ ਗਿਆ ਸੀ ਕਿ ਕਰਿਸ਼ਨਾ ਲੱਖਪਤੀਆਂ ਦੀ ਧੀ ਹੈ, ਤੇ ਇਹ ਪਿਆਰ ਇਕਤਰਫਾ ਹੈ, ਉਹ ਮੇਰੀ ਨਹੀਂ ਹੋ ਸਕੇਗੀ, ਤਾਂ ਵੀ ਪਿਆਰ ਦਾ ਮਘਦਾ ਕੋਲਾ ਉਨ੍ਹਾਂ ਦੇ ਦਿਲ ਵਿਚ ਖ਼ੂਨ ਨੂੰ ਗਰਮ

ਕਰੀ ਰੱਖਦਾ ਸੀ। ਇਕ ਵਾਰ ਬਾਵਾ ਜੀ ਦੁਕਾਨ 'ਤੇ ਬੈਠੇ ਮਸਤ ਹੋਏ ਆਪਣਾ ਕੰਮ ਕਰ ਰਹੇ ਸਨ ਕਿ ਕਿਸੇ ਨੇ ਉਨ੍ਹਾਂ ਨੂੰ ਆਕੇ ਦੱਸਿਆ ਕਿ ਕਰਿਸ਼ਨਾ ਦਰਬਾਰ ਸਾਹਿਬ ਤੋਂ ਮੱਥਾ ਟੇਕ ਕੇ ਫਲਾਨੇ ਰਸਤੇ ਘਰ ਨੂੰ ਜਾ ਰਹੀ ਹੈ। ਇਹ ਸੁਣਦਿਆਂ ਹੀ ਬਾਵਾ ਜੀ ਨੇ ਸਭ ਕੁਝ ਹੱਥੋਂ ਛੱਡਿਆ ਤੇ ਨੰਗੇ ਪੈਰੀਂ ਹੀ ਸੜਦੀ ਧੁੱਪ ਵਿਚ ਓਧਰ ਨੂੰ ਭੱਜ ਪਏ। ਘੰਟਾ ਘਰ ਚੌਂਕ ਵਿਚ ਕਰਿਸ਼ਨਾ ਦੇ ਦੀਦਾਰ ਹੋ ਗਏ, ਪਰ ਕਰਿਸ਼ਨਾ ਓਪਰਿਆਂ ਵਾਂਗੂ ਦੇਖ ਅੱਗੇ ਨਿਕਲ ਗਈ। ਬਾਵਾ ਜੀ ਉਥੋਂ ਦੌੜੇ ਤੇ ਅਗਲੇ ਚੌਂਕ ਵਿਚ ਜਾ ਹਾਜ਼ਰ ਹੋਏ। ਕਰਿਸ਼ਨਾ ਨੇ ਗੁੱਸੇ ਜਿਹੇ ਵਿਚ ਤੇ ਉਲਾਹਮੇ ਭਰੀ ਨਜ਼ਰ ਨਾਲ ਦੇਖਿਆ, ਜਿਵੇਂ ਕਹਿ ਰਹੀ ਹੋਵੇ, "ਏਨਾ ਵੀ ਢੀਠਪੁਣਾ ਕੀ, ਕੀ ਸੋਚਕੇ ਮੇਰੇ ਪਿੱਛੇ ਪੈ ਗਿਆ, ਜਾ ਜਾਕੇ ਆਪਣਾ ਕੰਮ ਕਰ ਨਖੱਟੂ ਕਿਸੇ ਥਾਂ ਦਾ "। ਮਸ਼ੂਕ ਦੀਆਂ ਗੁੱਸੇ ਭਰੀਆਂ ਨਜ਼ਰਾਂ ਦਾ ਸਾਹਮਣਾ ਬਾਵਾ ਜੀ ਨਾ ਕਰ ਸਕੇ ਤੇ ਨਿਰਾਸ਼ਾ 'ਚ ਭਰੇ ਵਾਪਸ ਦੁਕਾਨ ਤੇ ਆ ਗਏ। ਇਸ ਨਿਰਾਸ਼ਾ 'ਚ ਭਰੇ ਵਾਪਸ ਦੁਕਾਨ ਤੇ ਆ ਗਏ। ਇਸ ਨਿਰਾਸ਼ਾ ਦੇ ਅਹਿਸਾਸ ਨੇ "ਬੰਦਰਗਾਹ" ਨਾਮ ਦੀ ਕਵਿਤਾ ਨੂੰ ਜਨਮ ਦਿੱਤਾ। ਜੋ ਉਨ੍ਹਾਂ ਦੀ ਸਭ ਤੋਂ ਵਧੀਆ ਰਚਨਾ ਸਾਬਤ ਹੋਈ।

ਮੈਂ ਮੁਹੱਬਤ ਉਸਨੂੰ ਹੀ ਕਰਦਾ ਰਿਹਾ,
ਰੋਜ਼ ਜੀਉਂਦਾ, ਰੋਜ਼ ਮਰਦਾ ਹੀ ਰਿਹਾ।
ਉਸ਼ਾ ਮੇਰੀ ਨੂੰ ਨਫ਼ਰਤ ਹੀ ਰਹੀ,
ਪ੍ਰੀਤ ਮੇਰੀ ਫਿਰ ਵੀ ਜੀਵਤ ਰਹੀ।
ਹੇ ਮੁਹੱਬਤ ਤੇਰੀ ਛੁਹ ਤੋਂ ਹੀ ਕਦੀ ਆਦਮੀ ਬਣਾਗਾ,
ਪੂਰਨ ਆਦਮੀ, ਏਸੇ ਲਈ ਨਫ਼ਰਤ ਨੂੰ ਜ਼ਰਦਾ ਰਿਹਾ,
ਮੈਂ ਮੁਹੱਬਤ ਉਸਨੂੰ ਕਰਦਾ ਹੀ ਰਿਹਾ।

ਬਾਵਾ ਜੀ ਨੂੰ ਜਦੋਂ ਪਤਾ ਲੱਗਾ ਕਿ ਕਰਿਸ਼ਨਾ ਵਿਆਹ ਹੋ ਕੇ ਦਿੱਲੀ ਚਲੇ ਗਈ ਹੈ ਤਾਂ ਉਨ੍ਹਾਂ ਵੀ ਗੁਰੂ ਨਗਰੀ ਛੱਡੀ ਤੇ ਦਿੱਲੀ ਪਹੁੰਚ ਗਏ। ਕਰਿਸ਼ਨਾ ਨੂੰ ਲੱਭਦਿਆਂ ਬਾਵਾ ਜੀ ਦੀਆਂ ਜੁੱਤੀਆਂ ਦੇ ਤਲੇ ਘਸ ਘਸਕੇ ਛੇਕੋ ਛੇਕ ਹੋ ਗਏ। ਉਨ੍ਹਾਂ ਦੇ ਰਹਿਣ ਦਾ ਕੋਈ ਪੱਕਾ ਟਿਕਾਣਾ ਵੀ ਨਹੀਂ ਸੀ। ਤੇ ਨਾ ਹੀ ਰੋਟੀ ਦਾ ਕੋਈ ਵਸੀਲਾ। ਫਿਰਦਿਆਂ ਦੋਸਤ ਤਾਂ ਕਈ ਬਣ ਗਏ, ਪਰ ਕਿਸੇ ਨੂੰ ਵੀ ਨਹੀਂ ਸੀ ਪਤਾ ਕਿ ਬਾਵਾ ਰਹਿੰਦਾ ਕਿੱਥੇ ਹੈ ਜਾਂ ਜੀਊਂਦਾ ਕਿਸ ਤਰ੍ਹਾਂ ਹੈ। ਕਿਤੇ ਮਹੀਨੇ ਪੰਦਰੀਂ ਦਿਨੀ ਰੇਡੀਓ ਤੇ ਕਵਿਤਾ ਪੜ੍ਹ ਆਉਂਦੇ ਤਾਂ ਚਾਰ ਦਿਨ ਰੋਟੀ ਦਾ ਡੰਗ ਸੌਖਾ ਲੰਘ ਜਾਂਦਾ, ਨਹੀਂ ਤਾਂ ਫਾਕੇ 'ਚ ਹੀ ਦਿਹਾੜੀ ਨਿਕਲ ਜਾਂਦੀ। ਇਕ ਦਿਨ ਕਿਸੇ ਗੱਲੋਂ ਰੇਡੀਓ ਸਟੇਸ਼ਨ ਵਾਲਿਆਂ ਨਾਲ ਵੀ ਪੰਗਾ ਪੈ ਗਿਆ। ਫਿਰ ਉਨ੍ਹਾਂ ਸੌਂਹ ਖਾ ਲਈ ਕਿ ਕੁਝ ਵੀ ਹੋ ਜਾਏ ਹੁਣ ਰੇਡੀਓ ਸਟੇਸ਼ਨ ਨਹੀਂ ਜਾਣਾ। ਜੋੜ੍ਹੇ ਚਾਰ ਪੈਸੇ ਆਉਂਦੇ ਸਨ ਉਹ ਵੀ ਬੰਦ ਹੋ ਗਏ। ਗੱਲ ਰੋਜ਼ ਦੇ ਫਾਕਿਆਂ 'ਤੇ ਆ ਗਈ। ਪਰ ਉਨ੍ਹਾਂ ਦੀ ਅਣਖ ਕਿਸੇ ਨੂੰ ਵੀ ਆਪਣੀ ਭੁੱਖਮਰੀ ਦੀ ਹਾਲਤ ਵਾਰੇ ਦੱਸਣ ਨਾ ਦਿੰਦੀ। ਆਪਣੀਆਂ ਲੋੜਾਂ ਨੂੰ ਜਿੰਨਾ ਵੀ ਹੋਇਆ ਸੀਮਤ ਕਰ ਲਿਆ। ਜਿੱਥੇ ਵੀ ਕੋਈ ਸੱਦਦਾ ਜਿਵੇਂ ਕਿਵੇਂ ਪੈਦਲ ਹੀ ਸਮੇਂ ਸਿਰ ਪਹੁੰਚ ਜਾਂਦੇ।

ਇਕ ਵਾਰ ਬਲਵੰਤ ਗਾਰਗੀ ਨਾਲ ਕੌਫ਼ੀ ਹਾਊਸ ਵਿਚ ਮਿਲਣ ਦਾ ਸਮਾਂ ਤਹਿ ਹੋਇਆ। ਪਰ ਉਸ ਦਿਨ ਬਾਵਾ ਜੀ ਨੂੰ ਬੁਖਾਰ ਹੋ ਗਿਆ। ਜੂਨ ਦੇ ਦਿਨ ਸਨ ਤੇ ਬਾਵਾ ਜੀ ਦੇ ਘਰ ਤੋਂ ਮੀਲ ਸੀ ਕੌਫ਼ੀ ਹਾਊਸ। ਬਾਵਾ ਜੀ ਪੈਦਲ ਹੀ ਤੁਰ ਪਏ ਤੇ ਅਧਾ ਘੰਟਾ ਸਮੇਂ ਤੋਂ ਪਹਿਲਾਂ ਪਹੁੰਚ ਗਏ। ਜਦੋਂ ਗਾਰਗੀ ਕੌਫ਼ੀ ਹਾਊਸ ਵਿਚ ਦਾਖਲ ਹੋਇਆ ਤਾਂ ਉਸ ਦੇਖਿਆ ਬਾਵਾ ਜੀ ਇਕ ਖੂੰਜੇ ਦੀ ਮੇਜ਼ ਉਤੇ ਸਿਰ ਸੁੱਟੀ ਪਏ ਹਨ। ਦੁਆ ਸਲਾਮ ਹੋਈ ਤਾਂ ਬਾਵਾ ਜੀ ਨੇ ਕਿਹਾ, "ਗਾਰਗੀ ਮੈਂ ਚਲਦਾ ਹਾਂ, ਮੈਂ ਤਾਂ ਸਿਰਫ਼ ਤੈਨੂੰ ਇਹ ਦੱਸਣ ਲਈ ਆਇਆ ਸਾਂ ਕਿ ਮੇਰੀ ਤਬੀਅਤ ਠੀਕ ਨਹੀਂ, ਅੱਜ ਗੱਲਬਾਤ ਨਹੀਂ ਹੋ ਸਕਣੀ, ਤੂੰ ਕਿਤੇ ਮੇਰੀ ਉਡੀਕ ਵਿਚ ਹੀ ਨਾ ਬੈਠਾ ਰਹੇਂ।" ਬਾਵਾ ਜੀ ਨੇ ਆਪਣੀ ਛੱਤਰੀ ਸਾਂਭੀ ਤੇ ਤੁਰ ਪਏ। ਗਾਰਗੀ ਹੈਰਾਨ ਹੋਇਆ ਉਨ੍ਹਾਂ ਨੂੰ ਦੇਖਦਾ ਰਹਿ ਗਿਆ ਕਿ ਇਸ ਨੂੰ ਆਪਣੀ ਤਕਲੀਫ਼ ਦੀ ਫ਼ਿਕਰ ਨਹੀਂ ਹੋਈ, ਜੋ ਤਿੰਨ ਮੀਲ ਚੱਲਕੇ ਆਇਆ ਬਲਕਿ ਇਹ ਫ਼ਿਕਰ ਹੈ ਕਿ ਉਸਦੇ ਬਦਲੇ ਦੂਜੇ ਨੂੰ ਤਕਲੀਫ਼ ਨਾ ਹੋਵੇ। ਮੈਂ ਤਾਂ ਇਕ ਫਰਲਾਂਗ ਤੋਂ ਹੀ ਔਣਾ ਸੀ।

ਜਦੋਂ ਅੰਮ੍ਰਿਤਾ ਪ੍ਰੀਤਮ ਰੇਡੀਓ ਸਟੇਸ਼ਨ ਤੇ ਅਨਾਊਂਸਰ ਲੱਗੀ ਤੇ ਉਸਨੂੰ ਬਾਵਾ ਜੀ ਦੀ ਹਾਲਤ ਬਾਰੇ ਪਤਾ ਲੱਗਾ ਤਾਂ ਉਸਨੇ ਇਕ ਕਰਮਚਾਰੀ ਨੂੰ ਕੰਨਟਰੈਕਟ ਸਾਈਨ ਕਰਨ ਲਈ ਬਾਵਾ ਜੀ ਕੋਲ ਭੇਜਿਆ, ਤਾਂ ਕਿ ਉਹ ਦੋ ਚਾਰ ਕਵਿਤਾਵਾਂ ਪੜ੍ਹ ਜਾਇਆ ਕਰਨ, ਜਿਸ ਨਾਲ ਉਨ੍ਹਾਂ ਦੀ ਰੋਟੀ ਦਾ ਮਸਲਾ ਕੁਝ ਸੌਖਾ ਹੋ ਜਾਏ। ਪਰ ਬਾਵਾ ਜੀ ਨੇ ਉਸਨੂੰ ਖਾਲੀ ਹੱਥ ਮੋੜ ਦਿੱਤਾ। ਕੁਝ ਦੋਸਤਾਂ ਨੇ ਭਾਸ਼ਾ ਵਿਭਾਗ ਵਲੋਂ ਉਨ੍ਹਾਂ ਦੀ ਪੈਨਸ਼ਨ ਲੁਆ ਦਿੱਤੀ ਸੀ। ਜਿਸ ਨਾਲ ਡੰਗ ਤੁਰੀ ਜਾਂਦਾ ਸੀ ਜਦੋਂ ਕਰਮਚਾਰੀ ਖਾਲੀ ਹੱਥ ਚਲੇ ਗਿਆ ਤਾਂ ਅੰਮ੍ਰਿਤਾ ਨੂੰ ਬਹੁਤ ਨਿਰਾਸ਼ਾ ਹੋਈ। ਫਿਰ ਉਹ ਆਪ ਆਈ ਉਸ ਦੇ ਘਰ ਪਹੁੰਚਣ ਤੋਂ ਪਹਿਲਾਂ ਹੀ ਬਾਵਾ ਜੀ ਪਿਛਲੇ ਰਸਤੇ ਨਿਕਲ ਗਏ। ਇਸ ਤਰ੍ਹਾਂ ਉਨ੍ਹਾਂ ਦਾ ਉਹ ਟਿਕਾਣਾ ਵੀ ਛੁੱਟ ਗਿਆ। ਇਸ ਤਰ੍ਹਾਂ ਉਨ੍ਹਾਂ ਆਪਣਾ ਕੀਤਾ ਕੌਲ ਪਾਲਿਆ।

ਫਿਰ ਉਨ੍ਹਾਂ ਦਾ ਟਿਕਾਣਾ ਬਣਿਆਂ, ਉਨ੍ਹਾਂ ਦੀ ਪ੍ਰੇਮਿਕਾ ਦੇ ਨਾਮ ਵਾਲਾ ਮੁਹੱਲਾ ਕਰਿਸ਼ਨਾ ਨਗਰ। ਇਹ ਇਕ ਨਿੱਕੀ ਜੇਹੀ ਮਿਆਨੀ ਸੀ, ਜਿਸ ਵਿਚ ਆਮ ਆਦਮੀ ਵੀ ਸਿੱਧਾ ਖੜ੍ਹਾ ਨਹੀਂ ਸੀ

ਹੋ ਸਕਦਾ। ਉਸ ਵਿੱਚ ਮੰਜਾ ਵੀ ਬੜੇ ਜਤਨ ਨਾਲ ਡਾਹ ਹੋਇਆ ਸੀ। ਇਕ ਟਰੰਕ ਤੇ ਇਕ ਸੰਦੂਕੜੀ ਹੀ ਉਨ੍ਹਾਂ ਦੀ ਕੁਲ ਜਾਇਦਾਦ ਸੀ ਜੋ ਮੰਜੇ ਦੇ ਹੇਠਾਂ ਰੱਖੇ ਗਏ। ਜਦੋਂ ਕੁਝ ਲਿਖਣਾ ਹੁੰਦਾ ਤਾਂ ਸੰਦੂਕੜੀ ਨੂੰ ਮੰਜੇ ਉਤੇ ਰੱਖ ਲਿਆ ਜਾਂਦਾ। ਇਸ ਮਿਆਨੀ ਦੇ ਮਾਲਕ ਬਹੁਤ ਹੀ ਭਲੇ ਇਨਸਾਨ ਸਨ। ਉਹ ਬਾਵਾ ਜੀ ਦੀ ਸੇਵਾ ਅਤੇ ਇੱਜ਼ਤ ਆਪਣੇ ਬਜ਼ੁਰਗਾਂ ਵਾਂਗੂ ਕਰਦੇ ਸਨ। ਇਹ ਮਿਆਨੀ ਬਾਵਾ ਜੀ ਦੀ ਆਖ਼ਰੀ ਰੈਣਬਸੇਰਾ ਬਣੀ। ਜਿਸ ਦਿਨ ਹਾਦਸਾ ਹੋਇਆ ਉਹ ਕਰਨਜੀਤ ਨੂੰ ਮਿਲਣ ਆਏ ਸਨ। ਭੁੱਖ ਦੀ ਕਮਜ਼ੋਰੀ ਅਤੇ ਧੁੱਪ ਦੀ ਮਾਰ ਉਹ ਸਹਿ ਨਾ ਸਕੇ। ਇਸ ਦੁਨੀਆਂ ਤੋਂ ਕੂਚ ਕਰ ਗਏ।

ਬਾਵਾ ਜੀ ਨੇ ਕਰਿਸ਼ਨਾ ਦੀ ਯਾਦ ਨਾਲ ਹੀ ਵਿਆਹ ਕਰਵਾ ਲਿਆ ਸੀ। ਕਰਿਸ਼ਨਾ ਦੇ ਪਿਆਰ ਨੇ ਬਾਵਾ ਜੀ ਨੂੰ ਚਿੰਤਕ ਬਣਾ ਦਿੱਤਾ ਸੀ। ਉਸਦੀ ਯਾਦ ਵਿਚ ਹੀ ਲਿਖਦੇ ਰਹੇ। ਬਾਵਾ ਜੀ ਨੇ ਉਸਦਾ ਨਾਮ ਵੀ "ਗਿਆਨ ਕਰਿਸ਼ਨਾ" ਰਖ ਲਿਆ ਸੀ। ਹੇਠ ਲਿਖੀਆਂ ਪੰਗਤੀਆਂ "ਗਿਆਨ ਕਰਿਸ਼ਨਾ" ਦੀ ਹੀ ਦੇਣ ਹਨ:

1. ਕੋਈ ਚਾਨਣ, ਕੁੜੀ ਬਣਕੇ ਮੇਰੇ ਦਿਲ ਗੌਤਮ ਲਈ ਆਇਆ, ਮੇਰਾ ਜੀਵਨ ਹਨੇਰ ਦੌੜਿਆ, ਖ਼ਬਰੇ ਹਵਾ ਹੋਇਆ।

2. ਤੂੰ ਇੰਝ ਆਈ ਇਸ ਵਾਰ, ਮੌਨ ਪਏ ਮੇਰੇ ਦਿਲ ਕਾਰਣ, ਜੀਵਨ ਅਹਿੱਲਿਆ ਸਿੱਲ ਕਾਰਣ।

3. ਲੈਕੇ ਛੂਹ ਪੈਰਾਂ ਵਿਚ ਜੀਵਨ ਦੀ, ਜਿੱਦਾਂ ਆਏ ਰਾਮ ਅਵਤਾਰ, ਤੂੰ ਇੰਝ ਆਈ ਇਸ ਵਾਰ।

4. ਮਨ ਦੀ ਮਲਿਕਾ ਕਨੀਜ਼ ਨਈ ਰਹਿੰਦੀ, ਜਾਨ ਦਿਲ ਤੋਂ ਅਜੀਜ਼ ਨਈ ਰਹਿੰਦੀ।

ਤੂੰ ਤੁਸੀਂ ਓਂ ਸੁਣਿਓਂ, ਪਿਆਰ ਵਿਚ ਏਹ ਤਮੀਜ਼ ਨਈ ਰਹਿੰਦੀ।

5. ਲੰਘ ਗਏ ਹਨ ਊਠਾਂ ਵਾਲੇ, ਅਰਸ਼ਾਂ ਤੱਕ ਪਰਛਾਵੇਂ ਪਾਕੇ, ਮਾਰੂਥਲ ਦੇ ਥੰਮ ਹਿਲਾਕੇ, ਲੰਘ ਗਏ ਹਨ ਊਠਾਂ ਵਾਲੇ,

ਭਰਿਆ ਸੀ ਇਕ ਸ਼ੌਕ ਪਿਆਲਾ, ਲੰਘ ਗਿਆ ਪਰ ਪੀਵਣ ਵਾਲਾ, ਟੁੱਟ ਜਾ ਹੁਣ ਮਿੱਟੀ ਦੇ ਪਿਆਲੇ, ਲੰਘ ਗਏ ਹਨ ਊਠਾਂ ਵਾਲੇ।

ਹਵਾਲੇ:- ਇਹ ਅਜਬ ਬੰਦੇ, ਦੁੱਧ ਦੇ ਦਰਿਆ, ਸ਼ਰਬਤ ਦੀਆਂ ਘੁੱਟਾਂ, ਤੇ ਹੋਰ ਲੇਖ।

ਜੇਬ 9876208542

## ਮੁਹੱਬਤ

-ਬਾਵਾ ਬਲਵੰਤ

ਮੈਂ ਮੁਹੱਬਤ ਉਸ ਨੂੰ ਕਰਦਾ ਹੀ ਰਿਹਾ
ਪਰ ਊਸ਼ਾ ਮੇਰੀ ਨੂੰ ਨਫ਼ਰਤ ਹੀ ਰਹੀ

ਅਕਲ ਨੇ ਸਮਝਾਇਆ, "ਇਹ ਪ੍ਰੀਤ ਨਹੀਂ,
ਤੇਰੀ ਇਸ ਮਿਹਨਤ ਦਾ ਫਲ ਕੁਝ ਵੀ ਨਹੀਂ,
ਕੀ ਤਮਾਸ਼ਾ ਏ ਕਿ ਤੂੰ ਮਰਦਾ ਰਹੇਂ
ਤੀਰ ਪਰ ਹਿਰਦੇ 'ਤੇ ਜਰਦਾ ਹੀ ਰਿਹਾ

ਪਿਆਰ ਦੇਖੇ ਸਭ ਚੋਂ ਆਪਣੇ ਆਪ ਨੂੰ
ਦਰਦ ਨੂੰ ਨਫ਼ਰਤ ਦੀ ਪਰਵਾਹ ਕੁਝ ਨਹੀਂ
ਹੇ ਮੁਹੱਬਤ, ਤੇਰੀ ਛੋਹ ਨੇ ਜ਼ਿੰਦਗੀ
ਤੇਰੀ ਛੂਹ ਤੋਂ ਆਤਮਾ ਗੀਤਾਂ 'ਚ ਹੈ

ਹੇ ਮੁਹੱਬਤ ਤੇਰੀ ਛੂਹ ਤੋਂ ਹ ਕਦੀ
ਇਸ ਲਈ ਨਫ਼ਰਤ ਨੂੰ ਜਰਦਾ ਹੀ ਰਿਹਾ,
ਰੋਜ਼ ਜੀਉਂਦਾ ਰੋਜ਼ ਮਰਦਾ ਹੀ ਰਿਹਾ,
ਪ੍ਰੀਤ ਮੇਰੀ ਫੇਰ ਵੀ ਜੀਵਤ ਰਹੀ।

ਉਸਦੇ ਦਿਲ ਵਿਚ ਜੇ ਨਹੀਂ, ਕੁਝ ਵੀ ਨਹੀਂ,
ਬੇਅਸਰ ਤੇਰਾ ਅਮਲ, ਕੁਝ ਵੀ ਨਹੀਂ,
ਉਮਰ ਦੇ ਪਿਆਲੇ 'ਚ ਦੁੱਖ ਭਰਦਾ ਰਹੇਂ,
ਮੈਂ ਮੁਹੱਬਤ ਉਸ ਨੂੰ ਕਰਦਾ ਹੀ ਰਿਹਾ।

ਪੁੰਨ ਕਰ ਸਕਦਾ ਏ ਇਹ ਹਰ ਪਾਪ ਨੂੰ,
ਇਸ਼ਕ ਨੂੰ ਫਲ-ਰੂਪ ਦੀ ਚਾਹ ਕੁਝ ਨਹੀਂ,
ਕਰ ਵਿਖਾਈ ਰੌਸ਼ਨੀ ਹੀ ਰੌਸ਼ਨੀ,
ਮੇਰਾ ਦਿਲ ਸਭ ਦੀਆਂ ਪ੍ਰੀਤਾਂ 'ਚ ਹੈ।

ਆਦਮੀ ਹੋਵੇਗਾ ਪੂਰਨ ਆਦਮੀ।
ਮੈਂ ਮੁਹੱਬਤ ਉਸ ਨੂੰ ਕਰਦਾ ਹੀ ਰਿਹਾ।

# ਕ੍ਰਿਸ਼ਨਾ ਦੇ ਆਉਣ 'ਤੇ

-ਬਾਵਾ ਬਲਵੰਤ

ਤੂੰ ਜਦ ਆਈ ਇਸ ਵਾਰ,
ਮੇਰੇ ਸੁੰਨ ਦੀਪ ਵਿਚ ਆਈ ਰਹਿਮਤ ਭਰੀ ਬਹਾਰ
ਤੂੰ ਜਦ ਆਈ ਇਸ ਵਾਰ।
ਅੱਤ ਗਰਮੀ ਵਿਚ ਜਿਵੇਂ ਅਚਾਨਕ ਆਏ ਮੁਧਰ ਸਮੀਰ,
ਜਿਉਂ ਤੈਮੂਰ ਦੇ ਸੁਪਨੇ ਅੰਦਰ ਜਾਗ ਪਈ ਤਕਦੀਰ।
ਮੋਨ ਪਏ ਮੇਰੇ ਦਿਲ ਕਾਰਨ, ਜੀਵਨ ਅਹਿਲਿਆ ਸਿਲ ਕਾਰਨ,
ਲੈ ਕੇ ਮੁਕਤੀ ਛੂਹ ਪੈਰਾਂ ਵਿਚ ਆਏ ਰਾਮ ਅਵਤਾਰ
ਤੂੰ ਇੰਜ ਆਈ ਇਸ ਵਾਰ।
ਅੰਧਕਾਰ ਸਾਗਰ ਵਿਚ ਮੇਰਾ ਮਨ ਫੜਿਆ ਸੰਸਾਰ,
ਦੱਦ ਜਾਲ ਦੀ ਪੀੜਾ ਅੰਦਰ ਕੀਤੀ ਉਸ ਪੁਕਾਰ।
ਕਰਨ ਲਈ ਉਪਕਾਰ,
ਚਾਨਣ-ਵਿਸ਼ਨੂੰ ਹੋ ਮੁੜ ਆਇਆ ਸੰਧਿਆ-ਗਰੜ ਸਵਾਰ
ਤੂੰ ਇੰਜ ਆਈ ਇਸ ਵਾਰ।
ਅਗੰਮ ਹੈਰਾਨੀ ਸਿਰ 'ਤੇ ਛਾਈ, ਪੀਤੀ ਜਿਵੇਂ ਅੱਲਸਤ ਸਚਾਈ,
ਤੇਰੀ ਖਾਮੋਸ਼ੀ ਤੋਂ ਗੂੰਜੀ ਮੇਰੀ ਮੋਨ ਸਤਾਰ।
ਪੈਰ ਤੇਰੇ ਨੂੰ ਤਰਸੇ ਮੇਰੀ ਹਸਤੀ ਹਿੱਕ ਉਭਾਰ।
ਸੁੰਦਰਤਾ ਦਾ ਅੰਮ੍ਰਿਤ ਲੈ ਕੇ ਆਈ ਜੋਤ-
ਖੁਦਾ ਇਕ ਮੇਰੀ ਪੁਤਲੀ ਵਿਚ ਹੋਏ ਸਭ ਨਾਨਾ-ਪਰਕਾਰ,
ਤੂੰ ਜਦ ਆਈ ਇਸ ਵਾਰ
ਪਿਆਰ ਹੈ ਰੂਹ ਅਸਲੇ ਦਾ ਬਾਨਾ ਖ਼ਾਕ,
ਅਕਾਸ਼, ਹਵਾ, ਅੱਗ, ਪਾਣੀ।
ਇਸਦੀ ਇਕ ਮੁਸਕਾਨ ਜਵਾਨੀ,
ਇਕ ਅਦਾ ਲਹਿਰਾਂ ਦੀ ਰਵਾਨੀ।
ਪਿਆਰ ਕਿਰਨ ਸਾਗਰ ਉਮਡਾਏ,
ਪਾਤਾਲਾਂ ਦੇ ਫੁੱਲ ਖਿੜਾਏ।
ਦਾਂਟੇ ਨੂੰ ਇਸਦੀ ਗੁੰਮ ਛਾਇਆ,
ਖ਼ਾਕ ਤੋਂ ਅਸਲੇ ਤੀਕ ਪੁਚਾਇਆ।
ਪਿਆਰ ਹੈ ਨੂਹ-ਜੀਵਨ ਦੀ ਬੇੜੀ,
ਮਹਾਂ ਪਰਲੋ ਤੋਂ ਬਾਅਦ ਬਚੇਗੀ,
ਇਹੋ ਮੇਰੇ ਜੀਵਨ ਅੰਦਰ ਤੈਨੂੰ ਰਿਹਾ ਖਿਲਾਰ।
ਤੂੰ ਜਦ ਆਈ ਇਸ ਵਾਰ।

# ਉਸ ਦਾ ਹਾਰ

-ਬਾਵਾ ਬਲਵੰਤ

ਰੋਜ਼ ਉਸ ਦਾ ਹਾਰ ਟੁਟ ਜਾਇਆ ਕਰੇ,
ਮੁਸਕਰਾਂਦੀ ਆ ਕੇ ਬਣਵਾਇਆ ਕਰੇ।
ਮੇਰੇ ਪੁੱਛਣ 'ਤੇ ਕਿ ਟੁੱਟਾ ਕਿਸ ਤਰ੍ਹਾਂ?
ਪਾ ਕੇ ਵਲ ਗਰਦਨ ਨੂੰ ਸ਼ਰਮਾਇਆ ਕਰੇ।
ਮੇਰੇ ਸਿਰ ਸਾਇਆ ਕਰੇ ਖ਼ੁਸ਼ਬੂ ਦੀ ਸ਼ਾਖ਼,
ਉਹ, ਜੋ ਉਸਦੇ ਮੂੰਹ 'ਤੇ ਲਹਿਰਾਇਆ ਕਰੇ।
ਆਉਣ ਤੋਂ ਪਹਿਲਾਂ ਭਰੇ ਨਾਜ਼ੁਕ-ਤੁਨੀਰ,
ਹੋਰ ਵੀ ਨੈਣਾ ਨੂੰ ਸੁਰਮਾਇਆ ਕਰੇ।
'ਜੀ, ਜ਼ਰਾ ਜੋੜੋ ਇਹ ਟੁੱਟ ਦਾ ਏ ਪਿਆ,
ਮੱਧ ਭਰੇ ਬੋਲਾਂ ਤੋਂ ਨਸ਼ਿਆਇਆ ਕਰੇ।
ਰੋਜ਼ ਉਸ ਦਾ ਹਾਰ ਟੁੱਟ ਜਾਇਆ ਕਰੇ।
ਮਖ਼ਮਲੀ ਅੰਗਾਂ ਦੀ ਛੋਹ, ਨਵਨੀਤ ਕਰ
ਮੇਰੀਆਂ ਹੱਥਾਂ 'ਤੇ ਆ ਸਾਇਆ ਕਰੇ।
ਰੇਸ਼ਮੀ ਕਾਇਆ ਦੀ ਉੱਜਲੀ ਸਿਫ਼ਤ ਸੁਣ,
ਧਰਮ-ਭੂਸ਼ਨ ਵਲ 'ਤੇ ਵਲ ਪਾਇਆ ਕਰੇ।
'ਰੂਪ ਦੀ ਛੱਡੋ ਸੁਗੰਧੀ ਦਾ ਨਸ਼ਾ',
ਪੁਸ਼ਪ-ਕਾਇਆ ਆ ਕੇ ਸਮਝਾਇਆ ਕਰੇ।
ਮਧੁਰ ਸੁਰ ਵਿਚ ਰੋ ਕਦੀ ਬੰਦਸ਼ ਦਾ ਰੋਣ ਆਪ ਤੜਪੇ,
ਮੈਨੂੰ ਤੜਪਾਇਆ ਕਰੇ।
ਇਕ ਜੁੜੇ, ਤੋੜੇ ਲੜੀ ਉਹ ਦੂਸਰੀ,
ਮੁਸਕਰਾਂਦੀ ਆਕੇ ਬਣਵਾਇਆ ਕਰੇ।
ਰੋਜ਼ ਉਸ ਦਾ ਹਾਰ ਟੁੱਟ ਜਾਇਆ ਕਰੇ।
ਜੇ ਕਲਾ ਦੇ ਰਾਹ ਦੀ ਲੋਅ ਬਣ ਜਾਏ ਉਹ,
ਮੇਰਾ ਮਨ ਕਿਉਂ ਠੋਕਰਾਂ ਖਾਇਆ ਕਰੇ।
ਕੋਈ ਸੁੰਦਰਤਾ 'ਚੋਂ ਲੱਭਦਾ ਏ ਕਮਾਲ,
ਕੋਈ ਕਹਿੰਦਾ ਏ ਸਮਾਂ ਜ਼ਾਇਆ ਕਰੇ।
ਹੇ ਮੁਹੱਬਤ, ਤੇਰੀ ਮੰਸ਼ਾ ਦੀ ਬਹਾਰ ਹਿੰਮਤੀ-ਤਲੀਆਂ 'ਤੇ ਉੱਗ ਆਇਆ ਕਰੇ।
ਇਕ ਉਦਾਸੀ ਦੀ ਲਗਨ ਜੀਵਨ ਦਾ ਚਾਅ,
ਮੇਲ ਉਸ ਦਾ, ਅਮਲ ਗਰਮਾਇਆ ਕਰੇ।
ਰੋਜ਼ ਉਸਦਾ ਹਾਰ ਟੁੱਟ ਜਾਇਆ ਕਰੇ।

# ਫੁਲਕਾਰੀ ਅਤੇ ਬਾਗ਼

—ਡਾ. ਨਰੇਸ਼

ਪੰਜਾਬੀਆਂ ਦੇ ਘਰਾਂ ਵਿਚ 15ਵੀਂ ਸਦੀ ਤੋਂ ਤੁਰੀ ਆ ਰਹੀ ਫੁਲਕਾਰੀ ਅਤੇ ਬਾਗ ਦੀ ਕਲਾ ਭਾਵੇਂ ਹੁਣ ਇੰਪੋਰੀਅਮਾਂ ਵਿਚ ਵਿਕਣ ਲਗ ਪਈ ਹੈ, ਪਰ ਸਦੀਆਂ-ਸਦੀਆਂ ਤਕ ਇਹ ਕਲਾ ਨਿਰੋਲ ਘਰੇਗੀ ਕਲਾ ਰਹੀ ਹੈ, ਜੋ ਕਿਸੇ ਹਾਲਤ ਵਿਚ ਵੇਖੀ ਨਹੀਂ ਜਾਂਦੀ ਸੀ। ਪੰਜਾਬ ਦੀਆਂ ਕੁੜੀਆਂ ਆਪਣਾ ਦਾਜ ਆਪ ਤਿਆਰ ਕਰਦੀਆਂ ਸਨ ਅਤੇ ਵਿਆਹ ਸਮੇਂ ਸਿਰ 'ਤੇ ਲੈਣ ਲਈ ਫੁਲਕਾਰੀ ਕੱਢਦੀਆਂ ਸਨ।

ਫੁਲਕਾਰੀ ਦੀ ਕਲਾ ਈਰਾਨ ਤੋਂ ਭਾਰਤ ਆਈ ਸੀ, ਜਿੱਥੇ ਇਸ ਨੂੰ 'ਗੁਲਕਾਰੀ' ਆਖਿਆ ਜਾਂਦਾ ਸੀ। ਪੰਜਾਬ ਵਿਚ ਫੁਲਕਾਰੀ ਲਈ ਖੱਦਰ ਦੀ ਚਾਦਰ ਲਈ ਜਾਂਦੀ ਸੀ ਕਿਉਂਕਿ ਸੂਈ ਚਲਾਉਣ ਲਈ ਧਾਗਿਆਂ ਦੀ ਗਿਣਤੀ ਕਰਨੀ ਹੁੰਦੀ ਹੈ, ਜੋ ਖੱਦਰ 'ਤੇ ਆਸਾਨੀ ਨਾਲ ਹੋ ਜਾਂਦੀ ਹੈ। ਗੁਲ-ਬੂਟੇ ਕੱਢਣ ਲਈ ਪੱਟ ਦੇ ਧਾਗੇ ਦੀ ਵਰਤੋਂ ਕੀਤੀ ਜਾਂਦੀ ਸੀ, ਜੋ ਆਮ ਤੌਰ 'ਤੇ ਬੰਗਾਲ, ਕਸ਼ਮੀਰ, ਅਫਗਾਨਿਸਤਾਨ ਅਤੇ ਚੀਨ ਤੋਂ ਆਉਂਦਾ ਸੀ। ਜਦੋਂ ਚਾਦਰ ਪੂਰੀ ਤਰ੍ਹਾਂ ਨਾਲ ਰੰਗ-ਬਰੰਗੇ ਧਾਗਿਆਂ ਨਾਲ ਢਕ ਜਾਂਦੀ ਸੀ ਤਾਂ ਉਸ ਨੂੰ ਬਾਗ ਆਖਿਆ ਜਾਂਦਾ ਸੀ। ਇਹੋ ਕਾਰਨ ਹੈ ਕਿ ਫੁਲਕਾਰੀ ਨੂੰ ਕੱਢਣਾ ਆਖਿਆ ਜਾਂਦਾ ਸੀ ਅਤੇ ਬਾਗ ਨੂੰ ਗੁੰਦਣਾ। ਭਾਵ ਫੁਲਕਾਰੀ ਕੱਢੀ ਜਾਂਦੀ ਸੀ ਅਤੇ ਬਾਗ ਗੁੰਦਿਆ ਜਾਂਦਾ ਸੀ।

ਪੰਜਾਬ ਵਿਚ ਕੁੜੀਆਂ ਨੂੰ ਪੜ੍ਹਾਉਣ ਦਾ ਰਿਵਾਜ ਨਹੀਂ ਸੀ, ਇਸ ਲਈ ਜਦੋਂ ਉਨ੍ਹਾਂ ਨੂੰ ਘਰ ਦੇ ਕੰਮਾਂ-ਕਾਰਾਂ ਤੋਂ ਵਿਹਲ ਮਿਲਦੀ ਸੀ, ਸਿਲਾਈ-ਕਢਾਈ ਦਾ ਹੁਨਰ ਸਿਖਾਇਆ ਜਾਂਦਾ ਸੀ। ਫੁਲਕਾਰੀ ਅਤੇ ਬਾਗ ਲਈ ਬੁਨਿਆਦੀ ਧਾਗੇ ਲਾਲ ਰੰਗ ਦੇ ਹੁੰਦੇ ਸਨ, ਕਿਉਂਕਿ ਇਸ ਰੰਗ ਨੂੰ ਸਗਨਾਂ ਦਾ ਰੰਗ ਮੰਨਿਆ ਜਾਂਦਾ ਸੀ। ਆਮ ਤੌਰ 'ਤੇ ਕਾਲੇ ਅਤੇ ਸਫੈਦ ਰੰਗ ਦੇ ਧਾਗਿਆਂ ਦੀ ਵਰਤੋਂ ਉਨ੍ਹਾਂ ਫੁਲਕਾਰੀਆਂ ਵਿਚ ਹੀ ਕੀਤੀ ਜਾਂਦੀ ਸੀ, ਜੋ ਬੁੱਢੀਆਂ ਔਰਤਾਂ ਨੇ ਸਿਰ ਤੇ ਲੈਣੀਆਂ ਹੁੰਦੀਆਂ ਸਨ। ਦੋਵੇਂ ਪਾਸੇ ਕੱਢੀ ਫੁਲਕਾਰੀ ਵਿਸ਼ੇਸ਼ ਤੌਰ 'ਤੇ ਤਿਆਰ ਕੀਤੀ ਜਾਂਦੀ ਸੀ, ਜੋ ਚੂੜਾ ਚੜ੍ਹਾਉਣ ਸਮੇਂ, ਦਾਦੀ ਵੱਲੋਂ ਪੋਤ ਨੂੰਹ ਨੂੰ ਦਿੱਤੀ ਜਾਂਦੀ ਸੀ। ਇਸ ਫੁਲਕਾਰੀ ਦਾ ਬਾਰਡਰ ਨਹੀਂ ਕੱਢਿਆ ਜਾਂਦਾ ਸੀ ਅਤੇ ਇਸ ਦੇ ਦੋਵੇਂ ਸਿਰੇ ਅਣਗੁੰਦੇ ਛੱਡੇ ਜਾਂਦੇ ਸਨ। ਇਹ ਪ੍ਰਤੀਕ ਸੀ ਲਾੜੀ ਲਈ ਸੁਖ-ਸਮਰਿੱਧੀ ਲਈ ਛੱਡੇ ਰਾਹ ਦਾ। ਦਾਦੀਆਂ ਪੋਤ ਨੂੰਹ ਨੂੰ ਵਿਆਹ ਮੌਕੇ ਜੋ ਬਾਗ਼ ਦਿੰਦੀਆਂ ਸਨ, ਉਸਨੂੰ 'ਵਰੀ ਦਾ ਬਾਗ਼' ਆਖਿਆ ਜਾਂਦਾ ਸੀ।

ਫੁਲਕਾਰੀ 'ਤੇ ਜੋ ਚੀਜ਼ਾਂ ਕੱਢੀਆਂ ਜਾਂਦੀਆਂ ਸਨ, ਉਨ੍ਹਾਂ ਵਿਚ ਅਲਜਬਰੇ ਦੇ ਆਕਾਰ, ਫਲ-ਫੁੱਲ, ਸਬਜ਼ੀਆਂ, ਭਾਂਡੇ-ਟੀਂਡੇ, ਗਹਿਣੇ-ਗੱਟੇ ਸ਼ਾਮਿਲ ਸਨ। ਬਾਗ਼ ਗੁੰਦਣ ਲਈ ਇਨ੍ਹਾਂ ਵਸਤਾਂ ਦੀ ਵਰਤੋਂ ਤੋਂ ਬਿਨਾਂ ਕਢਾਈ ਨੂੰ ਮੁਗਲ ਦੌਰ ਦੇ ਬਾਗ਼ਾਂ ਦੀ ਤਸਵੀਰ ਵੀ ਬਣਾਇਆ ਜਾਂਦਾ ਸੀ। ਇਸੇ ਕਰਕੇ ਬਾਗ ਨੂੰ 'ਕਰੇਲਾ ਬਾਗ', 'ਗੋਭੀ ਬਾਗ', 'ਸ਼ਾਲੀਮਾਰ-ਬਾਗ', 'ਚਾਰ ਬਾਗ', 'ਚੋਰਸੀਆ ਬਾਗ', 'ਅਸ਼ਰਫ਼ੀ ਬਾਗ', 'ਲਹਿਰੀਆਂ', 'ਪਤੰਗ', 'ਪੰਜਰੰਗਾ','ਸੂਰਜਮੁਖੀ', 'ਚੰਦ', 'ਕੰਗਣ', 'ਅੰਗੂਠੀ' ਆਦਿ ਨਾਂ ਦਿੱਤੇ ਜਾਂਦੇ ਸਨ। ਫੁਲਕਾਰੀਆਂ - ਬਾਗਾਂ ਤੇ ਮੋਰ, ਤੋਤਾ, ਕਬੂਤਰ ਆਦਿ ਪੰਛੀ ਵੀ ਕੱਢੇ ਜਾਂਦੇ ਸਨ।

169, ਸੈਕਟਰ-17
ਪੰਚਕੂਲਾ-134109

# ਮਾਲਿਕ ਦੀ ਰਚਨਾ ਦੇ ਕੁਦਰਤੀ ਨਜ਼ਾਰੇ



-ਮਹਿੰਦਰ ਸਿੰਘ ਮਠਾਰੂ,
ਚਿਤਾਰ

ਸਾਨੂੰ ਧਰਤੀ ਦੇ ਦੱਖਣੀ-ਧਰੁਵ ਕੋਲ ਆਸਟ੍ਰੇਲੀਆ ਦੇ ਦੱਖਣ-ਪੂਰਬ ਵਾਲੇ ਪਾਸੇ, 1600 ਕਿਲੋਮੀਟਰ ਜਾ 990 ਮੀਲ ਦੀ ਦੂਰੀ ਤੋਂ ਦੋ ਵੱਡੇ 'ਆਈਲੈਂਡ' ਵਾਲੇ ਦੇਸ "ਨਿਊਜ਼ੀਲੈਂਡ" ਦੀ ਲੰਬੀ 'ਯਾਤਰਾ' ਕਰਨ ਦਾ ਮੌਕਾ ਮਿਲਿਆ। ਸਾਡੀ ਇਹ ਯਾਤਰਾ ਬਿਲਕੁੱਲ ਨਿੱਜੀ ਸੀ। ਸਾਨੂੰ ਕੁਦਰਤ ਦੀ ਮਹਾਨ ਰਚਨਾਂ ਨੇ ਬਹੁਤ ਪ੍ਰਭਾਵਿਤ ਕੀਤਾ। ਮੇਰੀ ਖੋਜੀ ਪਵਿਰਤੀ ਕਾਰਨ ਜਿਵੇਂ-ਜਿਵੇਂ ਸਮਾਂ ਮਿਲਿਆ ਇਸਦਾ ਆਨੰਦ ਮਾਣਿਆ ਫਿਰ ਵੀ ਇਸ ਸਮੇਂ ਵਿਚ ਪੂਰੇ 'ਨਿਊਜ਼ੀਲੈਂਡ' ਦਾ ਅਧਿਅਨ ਨਹੀਂ ਹੋ ਸਕਿਆ। ਕੁਦਰਤ ਨੇ ਇਸ ਦੇਸ਼ ਨੂੰ ਬਹੁਤ ਵੱਡੀ ਦਾਤ ਬਖ਼ਸ਼ੀ ਹੈ, ਜਿਸਨੂੰ ਇਥੋਂ ਦੇ ਨਿਵਾਸੀਆਂ ਅਤੇ ਸਰਕਾਰ ਨੇ ਅੱਜ ਵੀ ਚੰਗੀ ਤਰ੍ਹਾਂ ਸੰਭਾਲ ਕੇ ਰਖਿਆ ਹੋਇਆ ਹੈ।

'ਪਰਮਾਂਨੈਂਟ ਰੈਸੀਡੈਂਸੀ' ਪ੍ਰਾਪਤ ਭਾਰਤੀ ਮੂਲ ਦੀ ਨੌਜੁਆਨ ਪੀੜ੍ਹੀ ਨੇ ਆਪਣਾ ਕੀਮਤੀ ਸਮਾਂ ਅਤੇ ਆਰਥਿਕ ਭਾਰ ਸਹਿ ਕੁਦਰਤੀ ਨਜ਼ਾਰਿਆਂ ਨੂੰ ਦੇਖਣ ਅਤੇ ਸਮਝਣ ਵਿਚ ਸਾਡੀ ਬਹੁਤ ਸਹਾਇਤਾ ਕੀਤੀ। ਪੁਰਾਣੇ ਦਸਤਾਵੇਜਾਂ ਦੇ ਨਾਲ "ਨਿਊਜ਼ੀਲੈਂਡ" ਦੀ ਪੂਰੀ ਜਾਣਕਾਰੀ ਪ੍ਰਾਪਤ ਕਰਨ ਵਿਚ ਸਾਨੂੰ ਕੋਈ ਕਠਿਨਾਈ ਨਹੀਂ ਆਈ। ਸਾਡੀ ਮਾਨਸਿਕ ਪ੍ਰਵਿਰਤੀ ਨੇ ਧਰਤੀ ਦੀ ਬਨਾਵਟ ਅਤੇ ਇਸਦੇ ਇਤਿ ਹਾਸ ਦੀ ਜਿਤਨੀ ਵੀ ਜਾਣਕਾਰੀ ਮਿਲ ਸਕੀ, ਪ੍ਰਾਪਤ ਕਰਨ ਦਾ ਲਾਭ ਉਠਾਇਆ। ਸਾਡਾ ਜ਼ਿਆਦਾਤਰ ਸਮਾਂ ਉੱਤਰੀ "ਆਈਲੈਂਡ" ਦੀ 'ਸਟਡੀ' ਵਿਚ ਲੱਗ ਗਿਆ। ਦਸਤਾਂਵੇਜਾਂ ਦਾ ਅਧਿਆਨ ਕਰਨ ਵੇਲੇ "ਦੱਖਣੀ-ਆਈਲੈਂਡ" ਦੀ ਪੂਰੀ ਜਾਣਕਾਰੀ ਉਪਲਭਧ ਕਰਵਾਈ ਗਈ। ਸ਼ਾਇਦ ਸਾਡੀ ਸਮਝ ਅਤੇ ਖ਼ੋਜ ਵਿਚ ਕੁੱਝ ਕਮੀਆਂ ਵੀ ਹੋਣਗੀਆਂ, ਅਸੀਂ ਆਪਣੇ ਵਲੋਂ ਪੂਰੀ ਇਮਾਨਦਾਰੀ ਨਾਲ ਜਤਨ ਕੀਤਾ ਹੈ, ਆਪ ਖੁਦ ਦੇਖ ਕੇ ਕੁਦਰਤ ਦੇ ਨਜ਼ਾਰਿਆਂ ਦੀ ਜਾਣਕਾਰੀ ਦੱਸੀਏ, ਸਾਡਾ ਕੁਦਰਤ ਵਲ ਦੇਖਣ ਦਾ, ਇਤਿਹਾਸਿਕ ਜਾਣਕਾਰੀ ਇਕੱਠੀ ਕਰਨ ਦਾ ਅਤੇ ਪੁਰਾਣੇ ਦਸਤਾਵੇਜ਼ਾਂ ਨੂੰ ਦੇਖਣ ਦਾ ਖ਼ਾਸ ਨਜ਼ਰੀਆ ਹੈ।

ਅੰਗਰੇਜ਼ਾਂ ਨੇ ਹੀ ਇਸ ਧਰਤੀ ਤੇ ਹਰ ਸੰਭਵ ਤਰੀਕੇ ਅਪਨਾ ਪ੍ਰਭੁਤੱਵ ਬਣਾਕੇ ਰਖਿਆ ਹੋਇਆ ਹੈ, ਜੋ ਪਿਛਲੀ ਸੋਲਵੀ ਸ਼ਤਾਬਦੀ ਦੇ ਮੱਧ ਤੇ ਸ਼ੁਰੂ ਹੋਇਆ। ਇੱਥੋਂ ਦੇ ਮੂਲ ਨਿਵਾਸੀ "ਮੌਰੀ" ਤਕੜੀ ਸਿਹਤ ਅਤੇ ਸਾਧਾਰਨ ਕੱਦ ਕਾਠ ਵਾਲੇ, ਜੰਗਲਾਂ ਵਿਚ ਰਹਿੰਦੇ ਸਨ ਅਤੇ ਅੱਜ ਵੀ ਇਹਨਾਂ ਦੀ ਆਪਣੀ ਖ਼ਾਸ ਪਹਿਚਾਣ ਹੈ। ਇਹ ਦੱਖਣੀ ਅਮਰੀਕਾ ਅਤੇ ਏਸ਼ੀਆ ਦੇ ਪੂਰਬੀ-ਦੱਖਣੀ ਦੇ ਕਿਸੇ ਇਲਾਕੇ ਤੋਂ ਇੱਸ ਧਰਤੀ ਆ ਵੱਸੇ ਸਨ। ਮੌਰੀਆਂ ਦੀ ਵਸੋਂ ਇਸ ਧਰਤੀ ਤੇ 2000 ਸਾਲ ਤੋਂ ਪਹਿਲਾਂ ਦੀ ਹੈ।

ਨਿਊਜ਼ੀਲੈਂਡ ਹੀ ਧਰਤੀ ਦਾ ਇਕ ਐਸਾ ਦੇਸ਼ ਹੈ ਜਿਥੇ ਜੰਗਲਾਂ ਦੀ ਭਰਮਾਰ ਹੈ। ਕੁਦਰਤੀ ਤੌਰ ਤੇ ਭੂਚਾਲ ਅਤੇ ਜੁਆਲਾਮੁਖੀ ਦੇ ਨਾਲ-ਨਾਲ ਚਾਰੋਂ ਪਾਸਿਉਂ ਸਮੁੰਦਰ ਨਾਲ ਘਿਰਿਆ ਹੋਇਆ ਹੈ। ਸਮੁੰਦਰੀ ਤੂਫਾਨ ਬਹੁਤ ਹੀ ਆਉਂਦੇ ਰਹਿੰਦੇ ਹਨ। 'ਮੌਰੀਆਂ' ਨੇ ਸਮੁੰਦਰੀ ਅਤੇ ਪਹਾੜਾਂ ਦੇ ਕੀਮਤੀ ਪੱਥਰਾਂ ਦੀ ਜਾਣਕਾਰੀ ਅਤੇ ਇਸ ਤੇ ਕਾਰੀਗਿਰੀ ਕਰਨ ਦੇ ਨਾਲ ਨਾਲ ਲੱਕੜ ਦੇ ਕੰਮ ਵਿਚ ਬੜੀ ਮਹਾਰਤ ਹਾਸਿਲ ਕੀਤੀ ਹੋਈ ਹੈ, ਖ਼ਾਸ ਕਰਕੇ ਮਨੁੱਖਾਂ ਅਤੇ ਜੀਵ ਜੰਤੂਆਂ ਦੇ ਚਿਹਰਿਆਂ ਦੀ। ਮੂਲ ਨਿਵਾਸੀ 'ਮੌਰੀ' ਅੱਜ ਬਹੁਤ ਹੀ ਸਮ੍ਰਿਧ ਹੋ ਚੁੱਕੇ ਹਨ। ਸਥਾਨਕ 'ਮੌਰੀਆਂ' ਨੇ ਸਾਡੀਆਂ ਭਾਵਨਵਾਂ ਦੀ ਕਦਰ ਕਰਦਿਆਂ ਆਪਣੀਆਂ 'ਵਰਕ-ਸ਼ਾਪਾ' ਵੀ ਦਿਖਾਈਆਂ ਜਿੱਥੇ ਵਿਰਾਸਤ ਵਿਚ ਮਿਲੀ ਕਾਰੀਗਿਰੀ ਦਾ ਕੰਮ ਹੁੰਦਾ ਦੇਖਿਆ ਚਾਹੇ ਉਹ ਕੀਮਤੀ ਰੰਗ-ਬਰੰਗੇ ਸਮੁੰਦਰੀ ਜਾਂ ਪਹਾੜਾਂ ਨੂੰ ਖੋਦ ਕੇ ਮਿਲੇ ਪਥਰਾਂ ਦਾ, ਜਾਂ ਲੱਕੜ ਤੇ ਕੀਤੀ ਗਈ ਕਾਰੀਗਿਰੀ, ਜਿਸ ਵਿਚ ਕੋਈ ਵੀ 'ਗੱਠ' ਨਜ਼ਰ ਨਹੀਂ ਆਈ। ਦੋ ਮਿਲੀ-ਮੀਟਰ ਤਕ ਪਤਲੀਆਂ ਅਤੇ 250 ਮਿਲੀ-ਮੀਟਰ ਚੌੜੀਆਂ ਅਤੇ ਪੰਜ ਜਾਂ ਛੇ ਮੀਟਰ ਲੰਬੀਆਂ ਇਕ ਦਮ ਸਿੱਧੀਆਂ ਫੱਟੀਆਂ ਵੀ ਦੇਖਣ ਵਿਚ ਆਈਆਂ, 'ਨਿਊਜ਼ੀਲੈਂਡ' ਦੇ ਆਮ ਦਰਖਤ 25 ਜਾਂ 26 ਮੀਟਰ ਤੋਂ ਵੀ ਜ਼ਿਆਦਾ ਉਚੇ ਅਤੇ ਸਿੱਧੇ ਦੇਖਣ ਵਿਚ ਆਉਂਦੇ ਹਨ। ਜਿਹਨਾਂ ਦੀ ਖੇਤੀ ਬੜੇ-ਬੜੇ 'ਫਾਰਮ-ਹਾਊਸ' ਅਤੇ 'ਲੈਂਡ-ਲਾਰਡ' ਬੜੇ ਹੀ 'ਸਾਂਇਟੀਫਿਕ' ਤਰੀਕੇ ਨਾਲ ਕਰਦੇ ਹਨ।

ਸਾਨੂੰ ਜਾਣਕਾਰੀ ਦਿੰਦੀਆਂ 'ਮੌਰੀ ' ਕਾਰੀਗਰਾਂ ਦਸਿੱਆ ਕਿ ਲੱਕੜੀ ਨੂੰ ਜੋੜਨ ਲਈ ਜੋ ਗੂੰਦ, (ਸਾਡੀ ਸਮਝ ਅਨੁਸਾਰ) 'ਸੇਰ' ਜੋ ਲੱਕੜ ਨੂੰ ਜੋੜਨ ਵਿਚ ਆਪਣਾ ਸਾਨੀ ਨਹੀਂ ਰੱਖਦਾ, 'ਮੌਰੀ' ਕਾਰੀਗਰ ਅੱਜ ਵੀ ਕਿਸੇ ਸਿੰਥੇਟਿਕ ਗਲੂ ਦੀ ਵਰਤੋਂ ਨਹੀਂ ਕਰਦੇ, ਬਰੀਕ ਤੋਂ ਬਰੀਕ ਕਾਰਗਿਰੀ ਦੇ ਨਮੂਨਿਆਂ ਵਿਚ ਲੱਕੜੀ ਦੇ ਕਿਸੇ ਵੀ ਜੋੜ ਵਿਚ ਕੋਈ ਵੀ 'ਗੈਪ' ਦਿਖਾਈ ਨਹੀਂ ਦਿੰਦਾ। ਅਠਾਰਵੀਂ ਸਦੀ ਤੋਂ ਲੈ ਕੇ ਵੀਸਵੀ ਸਦੀ ਦੇ ਛੇਵੇਂ ਜਾਂ ਸੱਤਵੇਂ ਦਸ਼ਕ ਤਕ ਭਾਰਤ ਵਿਚ ਵੀ "ਸਰੇਸ" ਹੀ ਵਰਤਿਆ ਜਾਂਦਾ ਰਿਹਾ ਅਤੇ ਲੱਕੜ ਨੂੰ ਪਾਲਿਸ਼ ਕਰਨ ਵਾਲੇ 'ਮਟੀਰੀਅਲ' ਦਾ 'ਬੇਸ' ਜੋ ਕੁਦਰਤੀ ਤੌਰ ਤੇ ਵਨਸਪਤੀ ਅਤੇ ਦਰਖਤਾਂ ਤੋਂ ਪ੍ਰਾਪਤ ਕੀਤਾ ਜਾਂਦਾ ਹੈ ਇਹ ਸੱਭ ਸਿਰਫ 'ਨਿਊਜ਼ੀਲੈਂਡ' ਦੀ ਹੀ ਵਨਸਪਤੀ ਤੋਂ ਪ੍ਰਾਪਤ ਹੁੰਦਾ ਹੈ ਜੋ ਹੁਣ 'ਮੌਰੀਆਂ' ਦੀ ਕਾਰੀਗਿਰੀ ਤਕ ਸੀਮਿਤ ਹੋ ਕੇ ਰਹਿ ਗਿਆ ਹੈ ਲੱਕੜੀ ਦਾ 'ਔਰਜੀਨਲ ਕਲਰ' ਅਤੇ 'ਗੂੰਦ ਦੇ ਜੋੜ ਨੂੰ ਦੇਖ ਅਸੀਂ ਚੌਂਕ ਗਏ।

"ਨਿਊਜ਼ੀਲੈਂਡ" ਦੇ ਮੂਲ ਨਿਵਾਸੀਆਂ ਦੀ ਪਿਛੋਕੜ ਦੀ ਜਾਣਕਾਰੀ ਵੀ ਪ੍ਰਾਪਤ ਹੋਈ ਜਦ ਇਹਨਾਂ ਦੁਆਰਾ ਲੱਕੜੀਆਂ ਦੇ ਬਣੇ ਬੜੇ-ਬੜੇ ਬੁੱਤ ਉਹਨਾਂ ਦੇ ਨੈਣ-ਨਕਸ਼ ਦੀ ਬਨਾਵਟ, ਸਰੀਰਿਕ ਡੀਲ-ਡੌਲ ਦਾ ਬੜੀ ਹੀ ਬਾਰੀਕੀ ਨਾਲ ਅਧਿਅਨ ਕੀਤਾ। ਇਹ

ਜਾਣਕਾਰੀ ਸਾਡੇ ਲਈ ਬੜੀ ਮੱਹਤਤਾ ਰੱਖਦੀ ਹੈ ਕਿਉਂਕਿ ਕਈ ਸਾਲ ਪਹਿਲਾਂ ਅਸੀਂ ਦੱਖਣੀ ਅਮਰੀਕਾ ਦੀ 'ਮਾਯਾ' ਸਭਿਅਤਾ ਦਾ ਅਧਿਅਨ ਕੀਤਾ ਜੋ ਹੁਣ ਲੁਪਤ ਹੋ ਚੁੱਕੀ ਹੈ ਜਿਸਦੀ ਸਾਰੀ ਸਮਗਰ ਅਤੇ ਦਸਤਾਵੇਜ਼ ਸਤਾਰਵੀਂ ਸਦੀ ਸਮੇ ਇਕ 'ਫ੍ਰੇਂਚ' ਸਿਰਫਿਰੇ ਜ਼ਹਾਜੀ ਕਪਤਾਨ ਅਤੇ ਉਸਦੇ ਸਾਥੀਆਂ ਨੇ ਅੱਗ ਦੇ ਹਵਾਲੇ ਕਰ ਸੁਆਹ ਕਰ ਛੱਡੇ ਸਨ। "ਮੌਰੀਆਂ" ਦੀ ਕਾਰੀਗਿਰੀ ਦੀ ਸਮਾਨਤਾ ਦੇਖ ਜਿਸਨੂੰ "ਮਾਯਾ" ਨਿਵਾਸੀਆਂ ਨੇ ਪੱਥਰਾਂ ਉਪਰ ਉਭਾਰਿਆ ਅਤੇ ਬਹੁਤ ਵੱਡੀਆ ਅਤੇ ਉਚੀਆਂ ਇਮਾਰਤਾਂ ਦਾ ਨਿਰਮਾਣ ਕੀਤਾ ਉਹ ਵੀ ਬਹੁਤ ਘਣੇ ਦਰਖਤਾਂ ਦੇ ਜੰਗਲਾਂ ਵਿਚ, "ਮੌਰੀਆਂ" ਨੇ ਇਹਨਾਂ ਸ਼ਕਲ-ਸੂਰਤਾਂ ਨੂੰ ਬਹੁਤ ਵੱਡੀਆਂ-ਵੱਡੀਆਂ ਲੱਕੜਾਂ ਤੇ ਉਭਾਰਿਆ, ਉੱਝ ਪੂਰਾ ਨਿਊਜ਼ੀਲੈਂਡ ਜੁਆਲਾ-ਮੁਖੀ, ਭੁਚਾਲਾਂ, ਸਮੁੰਦਰੀ ਤੂਫਾਨਾਂ, ਪਹਾੜਾਂ, ਨਦੀਆਂ, ਝੀਲਾਂ ਅਤੇ ਜੰਗਲਾਂ ਦਾ ਇਲਾਕਾ ਹੈ ਇੱਥੋਂ ਦੇ ਪਹਾੜਾਂ ਦਾ ਪੱਥਰ ਅੱਜ ਵੀ ਭੁਰਦਾ ਦੇਖਿਆ ਜਾ ਸਕਦਾ ਹੈ, ਪਥਰਾਂ ਦੀ ਵਰਤੋਂ ਨਹੀਂ ਕੀਤੀ ਜਾ ਸਕੀ, ਪਰ ਇਸ ਦੇਸ਼ ਦੀ ਲੱਕੜ ਦਾ ਤਨਾ ਕਈ ਜਗ੍ਹਾ ਤਿੰਨ ਮੀਟਰ ਤਕ ਦੇਖਿਆ ਜਾ ਸਕਦਾ ਹੈ।

ਅਸੀਂ ਸੁਣਦੇ ਆ ਰਹੇ ਸਾਂ ਕਿ "ਜਾਪਾਨ" ਚੜਦੇ ਸੂਰਜ ਦਾ ਦੇਸ਼ ਹੈ ਸੱਭ ਤੋਂ ਪਹਿਲਾਂ ਇਸੇ ਧਰਤੀ ਤੇ ਸੂਰਜ ਸਭ ਤੋਂ ਪਹਿਲਾਂ ਚੜ੍ਹਦਾ ਹੈ। "ਨਿਊਜ਼ੀਲੈਂਡ" ਆਕੇ ਅਸੀਂ ਅਨੁਭਵ ਕੀਤਾ ਕਿ ਇਸ ਦੇਸ਼ ਵਿਚ ਸੂਰਜ ਪਹਿਲਾਂ ਚੜ੍ਹਦਾ ਹੈ, 18 ਘੰਟਿਆਂ ਦਾ ਦਿਨ ਦੇਖਿਆ ਜਾ ਸਕਦਾ ਹੈ। ਦੁਨੀਆਂ ਦੇ ਨਕਸ਼ੇ ਨੂੰ ਧਿਆਨ ਨਾਲ ਦੇਖੀਏ ਤਾਂ ਇਵੇਂ ਮਹਿਸੂਸ ਹੋਵੇਗਾ ਕਿ ਨਿਊਜ਼ੀਲੈਂਡ ਦੁਨੀਆਂ ਦਾ ਪਹਿਲਾ ਮੁਲਕ ਹੈ ਜੋ ਚੜ੍ਹਦੇ ਸੂਰਜ ਨੂੰ ਦੇਖਦਾ ਹੈ, ਹਰ ਨਿਊਜ਼ੀਲੈਂਡਰ ਬੜੇ ਮਾਣ ਨਾਲ ਇਸ ਗੱਲ ਨੂੰ ਕਹਿੰਦਾ ਹੈ।

ਨਿਊਜ਼ੀਲੈਂਡ ਨੂੰ ਯੂਰਪੀਆਂ ਨੇ ਆਪਣੀਆਂ ਕਲੋਨੀਆਂ ਵਿਚ ਬਦਲਿਆ ਜਿਸ ਵਿਚ ਸਿਰਫ ਅੰਗਰੇਜ਼ ਹੀ ਕਾਮਯਾਬ ਰਹੇ। ਇਸ ਦੇਸ਼ ਨੂੰ ਬਾਹਰੋਂ ਆ ਬਸੇ ਲੋਕਾਂ ਦਾ ਕਰਕੇ ਵੀ ਜਾਣਿਆ ਜਾਂਦਾ ਹੈ। ਸਭ ਤੋਂ ਪਹਿਲਾਂ ਇੱਥੇ 'ਮੌਰੀ' ਆ ਕੇ ਵਸੇ ਬਾਦ ਵਿਚ ਹੋਰ ਦੇਸ਼ਾਂ ਦੇ। ਚੀਨ ਨੇ ਵੀ ਆਪਣੇ ਸਮੁੰਦਰੀ ਜਹਾਜ਼ੀ ਵਿਉਪਾਰੀਆਂ ਦੁਆਰਾ 'ਫਿਲੀਪੀਨ' ਤੋਂ ਹੁੰਦੇ ਹੋਏ 'ਮਲੇਸ਼ੀਆ' 'ਸੁਮਾਤਰਾ' 'ਜਾਵਾ' 'ਬੋਰਨੀਊ' ਦੇ ਟਾਪੂਆਂ ਦੇ ਇਲਾਕੇ ਵਿਚ ਵਿਉਪਾਰੀ ਦਬਾਊ ਬਣਾਇਆ ਹੋਇਆ ਸੀ ਪਰ ਉਹ ਵੀ 'ਸੋਲਮੋਨ' ਤੋਂ ਅਗ੍ਹਾਂਹ ਨਹੀਂ ਵਧੇ।

ਚੀਨ ਅਤੇ ਅਮਰੀਕਾ ਦੇ ਵਿਚਕਾਰ 'ਪੈਸਫਿਕ ਸਾਗਰ' ਪੈਂਦਾ ਹੈ ਇਸਦੇ ਦੱਖਣੀ ਭਾਗ ਵਿਚ ਨਿਊਜ਼ੀਲੈਂਡ ਦੇਸ਼ ਜਿਸ ਬਾਰੇ ਸ਼ਾਇਦ ਚੀਨ ਨੇ ਕਦੇ ਸੋਚਿਆ ਵੀ ਨਹੀਂ ਹੋਵੇਗਾ। ਅੱਜ ਸਾਰੇ ਨਿਊਜ਼ੀਲੈਂਡ ਵਿਚ ਹਰ ਤਰਾਂ ਦਾ ਸਮਾਨ ਚੀਨ ਤੋਂ ਹੀ ਆਉਂਦਾ ਹੈ। ਅਸੀਂ ਜਿਸ ਵੀ ਸਥਾਨਕ ਆਰਾਮ ਘਰ ਵਿਚ ਰੁਕੇ ਸਾਰਿਆਂ ਵਿਚ ਪਾਕਿਸਤਾਨ ਦੇ ਬਣੇ ਕੱਪੜੇ ਨਜ਼ਰ ਆਏ ਜੋ ਆਮ ਬਾਜ਼ਾਰ ਵਿਚ ਨਹੀਂ ਦੇਖੇ ਗਏ।

ਯੂਰਪ ਦੇਸ਼ ਦੇ ਪਾਣੀ ਦੇ ਜਹਾਜ਼ਾਂ ਦੇ ਨਾਵਿਕਾਂ ਇਸ ਧਰਤੀ ਤੇ 17ਵੀਂ ਸਦੀ ਦੇ ਚੌਥੇ ਜਾ ਪੰਜਵੇਂ ਦਸ਼ਕ ਵਿਚ ਕਦਮ ਰੱਖੇ, "ਮੌਰੀਆਂ" ਦੇ ਤਕੜੇ ਵਿਰੋਧ ਕਾਰਨ ਪਰਤ ਗਏ। 18ਵੀਂ ਸਦੀ ਦੇ ਚੌਥੇ ਦਸ਼ਕ ਵਿਚ ਅੰਗਰੇਜ਼ ਨਾਵਿਕਾਂ ਨੇ ਪੁਰਾਣੇ ਦਸਤਾਵੇਜਾਂ ਦੇ ਆਧਾਰ ਤੇ ਮੁੜ ਇਸ ਪਾਸੇ ਦਾ ਰੁੱਖ ਕੀਤਾ ਪਰ ਆਪਣੇ ਪੈਰ ਨਹੀਂ ਜਮਾ ਸਕੇ। ਇਸੇ ਸਦੀ ਦੇ ਸੱਤਵੇਂ ਦਸ਼ਕ ਦੇ ਆਰੰਭ ਵਿਚ ਅੰਗਰੇਜ਼ ਕੈਪਟਨ ਜੇਮਸ ਕੁੱਕ ਦੀ ਅਗਵਾਈ ਅੰਦਰ ਬੜੀ ਤਿਆਰੀ ਨਾਲ 'ਵੇਹੁਲ' ਮੱਛੀਆਂ ਦੇ ਵਪਾਰ ਲਈ ਧਾਵਾ ਬੋਲ ਅੰਗਰੇਜ਼ਾਂ ਦੇ ਪੈਰ ਜਮਾ ਦਿੱਤੇ। ਇਸੇ ਸਦੀ ਦੇ ਅੰਤ ਤਕ ਹੋਰ ਯੋਰਪੀਅਨ ਜਿਵੇਂ ਹਾਲੈਂਡ ਵਾਸੀ ਡੱਚ, ਫਰੈਂਚ, ਸਪੇਨਿਸ਼, ਪੁਰਤਗੇਜ਼ ਵੀ ਆਏ ਹੋਣਗੇ, ਪਰ ਕੋਈ ਵੀ ਦਸਤਾਵੇਜ਼ ਪ੍ਰਾਪਤ ਨਹੀਂ ਹੋਏ, ਹਾਂ ਗੱਲਾਂ ਬਹੁਤ ਸੁਣੀਆਂ।

ਨਿਊਜ਼ੀਲੈਂਡ ਦੀ ਮਸ਼ਹੂਰ 'ਮੈਸੀ ਯੂਨੀਵਰਸਿਟੀ' ਦੇ ਪ੍ਰੋਫੈਸਰ 'ਹਾਲੈਂਡ-ਵਾਸੀ' ਨਾਲ ਮੁਲਾਕਾਤ ਹੋਈ। 'ਡੱਚ ਈਸਟ ਇੰਡੀਆ ਕੰਪਨੀ' ਨੇ ਆਪਣੇ ਦੇਸ਼ ਦੇ ਜਹਾਜ਼ੀ ਨੂੰ ਭਾਰਤ ਨਾਲ ਵਿਉਪਾਰ ਕਰਨ ਲਈ ਨਵਾਂ ਸਮੁੰਦਰੀ 'ਰੂਟ' ਲੱਭਣ ਲਈ ਮਸ਼ਹੂਰ ਅਹੁਦੇਦਾਰ ਜਹਾਜ਼ੀ ਕੈਪਟਨ 'ਏਬਲ ਤਾਸਮਾਨ' ਨੂੰ ਭੇਜਿਆ ਜੋ ਨਿਊਜ਼ੀਲੈਂਡ ਦੇ ਦੱਖਣੀ ਟਾਪੂ ਦੇ ਪੱਛਮੀ ਇਲਾਕੇ, ਜਿਸ ਪਾਸੇ ਆਲਪਸ ਪਹਾੜਾਂ ਦੀ ਬਹੁਤ ਵੱਡੀ ਸ਼੍ਰਿਖਲਾ ਹੈ। ਦਸੰਬਰ 1642 ਨੂੰ ਆਪਣੇ ਜਹਾਜ਼ੀ ਬੇੜੇ ਨਾਲ ਉਤਰਨ ਦਾ ਯਤਨ ਕੀਤਾ, ਸਮੁੰਦਰ ਦੀਆਂ ਉੱਚੀਆਂ ਲਹਿਰਾਂ ਅਤੇ ਆਲਾਸ ਪਹਾੜਾਂ ਦੀ ਉਚਾਈਆਂ ਨੂੰ ਦੇਖ, ਉੱਤਰ ਵੱਲ ਮੁੜਿਆ ਜਿੱਥੇ 'ਮੌਰੀਆਂ' ਨੇ ਇਸਦੇ ਕਈ ਨਾਵਿਕ ਮਾਰ ਦਿੱਤੇ, ਇਸ ਇਲਾਕੇ ਦਾ ਸਮੁੰਦਰ ਜਹਾਜ਼ੀਆਂ ਵਿਚ 'ਖੂਨੀ-ਖਾੜੀ' ਦੇ ਨਾਮ ਨਾਲ ਮਸ਼ਹੂਰ ਹੋ ਗਿਆ। 6 ਜਨਵਰੀ 1643 ਨੂੰ 'ਏਬਲ ਤਾਸਮਾਨ' ਬਗੈਰ ਤਹਕੀਕਾਤ ਕੀਤੇ ਜਾਂ ਖੋਜ ਕੀਤੇ ਨਿਊਜ਼ੀਲੈਂਡ ਨੂੰ ਛੱਡ ਕੇ ਪਰਤ ਗਿਆ। ਅੱਜ ਇਸ ਸਾਗਰ ਨੂੰ ਇਸੇ ਜਹਾਜ਼ੀ ਕਪਤਾਨ ਦੇ ਨਾਮ ਨਾਲ 'ਤਾਸਮਾਨ ਸੀ' ਕਰਕੇ ਜਾਣਿਆ ਜਾਂਦਾ ਹੈ, ਅੱਜ ਦੁਨੀਆ ਦੇ ਨਕਸ਼ੇ ਨੂੰ 'ਨੈਟ-ਵਰਕ" ਤੇ ਦੇਖੀਏ, ਆਸਟ੍ਰੇਲੀਆ ਅਤੇ ਨਿਊਜ਼ੀਲੈਂਡ ਦੇ ਵਿਚਕਾਰ ਦਾ ਸਮੁੰਦਰੀ ਇਲਾਕਾ ਇਸੇ ਨਾਮ ਨਾਲ ਜਾਣਿਆ ਜਾਂਦਾ ਹੈ।

ਅਧਿਐਨ ਦੱਸਦਾ ਹੈ ਕਿ ਪੂਰੇ ਨਿਊਜ਼ੀਲੈਂਡ ਵਿਚ 'ਇੰਗਲੈਂਡ', 'ਸਕਾਟਲੈਂਡ' ਅਤੇ 'ਆਇਰਲੈਂਡ' ਵਾਸੀਆਂ ਦੀ ਵਸੋਂ ਸਤਾਰਵੀਂ ਅਤੇ ਅਠਾਰਵੀਂ ਸਦੀ ਵਿਚ ਹੀ ਹੋਈ ਹੈ। ਦੇਸ਼ ਦਾ ਬਹੁਤ ਸਾਰਾ ਇਲਾਕਾ ਇੰਗਲੈਂਡ ਵਾਸੀਆਂ ਦਾ ਲਗਿਆ। ਦੱਖਣੀ 'ਆਈਲੈਂਡ' ਵਿਚ 'ਸਕਾਟਲੈਂਡ' ਵਾਸੀਆਂ ਦੀ ਭਰਮਾਰ ਹੈ। ਦੇਸ਼ ਦੇ ਪੱਛਮੀ ਇਲਾਕੇ ਵਾਲੇ ਪਾਸੇ 'ਆਇਰ-ਲੈਂਡ' ਵਾਸੀਆਂ ਦੀ। ਇਹ ਤਿੰਨਾਂ ਦੇਸ-ਵਾਸੀਆਂ ਨੇ ਮਿਲ ਕੇ ਆਪਣੇ ਆਪਣੇ ਦੇਸ ਦੀ ਸੱਭਿਅਤਾ ਨੂੰ ਵੀ ਨਾਲ ਲੈ ਕੇ ਆਂਦਾ। ਇਹਨਾਂ ਦੇ ਇਲਾਕਿਆਂ ਵਿਚ, ਇਹਨਾਂ ਦੀ ਸੱਭਿਅਤਾ, ਭਵਨ ਨਿਰਮਾਣ, ਰਹਿਣ-ਸਹਿਣ ਦੇ ਢੰਗ, ਅਤੇ ਬੋਲੀ ਨੂੰ ਸੁਣ ਮਹਿਸੂਸ ਕੀਤਾ ਜਾ ਸਕਦਾ ਹੈ।

ਚਲਦਾ....

# ਜਗਤ ਮਾਤਾ ਚੰਦ ਕੌਰ ਜੀ

ਸੁਤੇ ਸਿਧ ਹੀ ਆਕੇ ਕਿਧਰੋਂ,
ਮਾਤ ਵਿਛੋੜਾ ਪੈ ਗਿਆ ਭਾਰੀ।
ਖਵਰੇ ਕਿਸ ਦੋਖੀ ਨੇ ਆਕੇ,
ਹੱਸਦੀ ਵਸਦੀ ਖੇਡ ਖਿਲਾਰੀ।
ਜਗਤ ਦੀ ਮਾਤਾ ਚੰਦ ਕੌਰ ਜੀ,
ਪੰਥ ਦੀ ਚੁੱਕੀ ਜਿੰਮਵਾਰੀ।
ਸੇਵਾ ਭਗਤੀ, ਪ੍ਰੇਮ ਦੀ ਮੂਰਤ,
ਨੂੰ ਕਿਸ ਹਿੰਸਕ ਗੋਲੀ ਮਾਰੀ।

ਦੂਰ ਦੁਰਾਡੇ ਅੱਖੀਉਂ ਉਹਲੇ
ਅਵੇਲਾ ਲਾਕੇ ਤੁਰ ਗਏ।
ਦਰਸ਼ਨ ਦੀ ਇਕ ਝਾਤ ਦੇਣੋਂ ਥਾ,
ਕਿਉਂ ਅੰਮੀਏ ਤੜਪਾਕੇ ਤੁਰ ਗਏ।
ਕਿਧਰੋਂ ਝੁੱਲ ਪਈ ਜੁਲਮ ਹਨੇਰੀ,
ਜ਼ਾਲਮ ਜ਼ੁਲਮ ਕਮਾਕੇ ਤੁਰ ਗਏ।
ਪੰਥ-ਤੇ ਜਗ ਦੀ ਮਾਤਾ ਜੀ ਨੂੰ,
ਮੌਤ ਦਾ ਝਟਕਾ ਲਾਕੇ ਤੁਰ ਗਏ।

ਸ੍ਰੀ ਜਗਜੀਤ ਸੀ ਘਟ ਘਟ ਵਾਸੀ,
ਜੁਲਮ ਸੀ ਹੁੰਦਾ ਵਿਹੰਦੇ, ਰਹਿ ਗਏ।
ਤੇਰਾ ਭਾਣਾ ਮੀਠਾ ਲਾਗੇ, ਕਹਿੰਦੇ
ਕਹਿੰਦੇ ਕਹਿੰਦੇ ਰਹਿ ਗਏ,
ਗੋਬਿੰਦ ਵਾਕ ਨੂੰ ਪਲਟ ਸਕੇ ਨਾ,
ਤਾਹੀਓਂ ਭਾਣਾ ਮੰਨਕੇ ਬਹਿ ਗਏ।
ਨਹੀਂ ਤਾਂ ਜਲ ਦਾ ਥਲ ਕਰ ਸੁਟਦੇ,
ਪਰ ਭਾਣਾ ਮੰਨ ਸੋਚੀਂ ਪੈ ਗਏ।

ਅੰਮੀਏ ਤੇਰੀ ਕੋਠੀ ਦਾ ਅੱਜ,
ਸੁੰਞ ਮਸੁੰਞਾ ਦਿਸਦਾ ਵਿਹੜਾ।
ਕੰਧਾ ਗਲ ਲਗ ਰੋਂਦੀਆਂ ਛਾਂਵਾਂ,
ਆਕੇ ਦਏ ਦਿਲਾਸਾ ਕਿਹੜਾ।

ਰੋਏ ਫੁਲ ਕੁਮਲਾਏ ਬੂਟੇ,
ਹਾਓਕੇ ਲੈਂਦਾ ਵੇਖੇ ਜਿਹੜਾ।
ਬਸ ਇਕ ਸੁਣ ਸਭ ਦੀ ਅਰਜੋਈ,
ਸਚ ਝੂਠ ਦਾ ਹੋਏ ਨਿਬੇੜਾ।

ਦੇ ਕੇ ਸਲ ਬ੍ਰਿਹੋਂ ਦਾ ਭਾਰੀ,
ਛਡ ਗਏ ਯਾਦਾਂ ਝੋਲੀ ਪਾਕੇ।
ਹਾਲੇ ਪਹਿਲੇ ਜ਼ਖਮ ਸੀ ਅੱਲੇ,
ਅਜੇ ਨਾ ਮੁਕੇ ਲੱਖ ਹੰਢਾਕੇ।
ਨਹੀਂ ਭੁਲਣਗੀਆਂ ਤੇਰੀਆਂ ਯਾਦਾਂ,
ਜਨਮ, ਜਨਮ ਦਾ ਗੇੜਾ ਖਾਕੇ।
ਥਾਂ ਥਾਂ ਹੁੰਦੀ ਤੇਰੀ ਉਪਮਾਂ,
ਜੇ ਕਰ ਤੱਕੀਏ ਸੁਰਤ ਲੁਗਾਕੇ।

ਸੇਵਾ ਭਗਤੀ ਪ੍ਰੇਮ ਨਿਮਰਤਾ,
ਦੁਨੀਆਂ ਨੂੰ ਸਿੱਖਲਾਉਂਦੇ ਤੁਰ ਗਏ
ਪਿਆਰ ਤੇਰਾ ਅਨਮੋਲ ਖਜ਼ਾਨਾਂ,
ਭਰ ਭਰ ਬੁੱਕ ਵਰਤਾਉਂਦੇ ਤੁਰ ਗਏ।
ਚੰਦ-ਕੌਰ ਨਾਮ ਰਖਾ ਸੁਲਖਣਾ,
ਮਾਤ ਚੰਦਰਮਾ ਪਾਉਂਦੇ ਤੁਰ ਗਏ।

ਧੰਨ ਉਹ ਸੀ ਮਾਂ ਥਾਨ ਸੁਲਖਣਾ,
ਜਿਥੇ ਸੈਂ ਤੂੰ ਵਸਦੀ ਅੰਮੀਏ।
ਚੌਹੀਂ ਪਾਸੀ ਖਿੜ੍ਹਨ ਬਹਾਰਾਂ,
ਜਦ ਵੀ ਸੈਂ ਤੂੰ ਹਸਦੀ ਅੰਮੀਏ।
ਜ਼ਿੰਦਗੀ ਦਾ ਹਰ ਫ਼ਰਜ ਨਿਭਾਹੁਣਾ,
ਹੱਸਦੀ ਹੱਸਦੀ ਦੱਸਦੀ ਅੰਮੀਏ।
ਸੋਹਣੀ ਸੂਰਤ 'ਜੇ ਕੇ ਸੰਧੂ',
ਰਹੂ ਅਖਾਂ ਵਿਚ ਵਸਦੀ ਅੰਮੀਏ।
ਰਹੂ ਅਖਾਂ ਵਿਚ ਵਸਦੀ ਅੰਮੀਏ।

—ਜਗੀਰ ਕੌਰ ਸੰਧੂ
ਐਲਨਾਬਾਦ (ਹਰਿਆਣਾ)

# ਮੁਕਤੀ ਯੁੱਧ ਦੀ ਗਾਥਾ

# ਕਿੱਸਾ ਸ਼ਹੀਦ ਭਗਤ ਸਿੰਘ

ਬਹੁਤ ਘੱਟ ਲੋਕ ਹੁੰਦੇ ਹਨ ਜਿਹਨਾਂ ਨੂੰ ਆਪਣੇ ਛੋਟੇ ਜਿਹੇ ਜੀਵਨ ਵਿਚ ਹੀ ਇਤਨੀ ਮਕਬੂਲੀਅਤ ਹਾਸਲ ਹੋ ਜਾਏ, ਜਿਤਨੀ ਸ਼ਹੀਦੇ-ਆਜਮ ਭਗਤ ਸਿੰਘ ਹੋਰਾਂ ਨੂੰ ਹੋ ਗਈ ਸੀ। ਦਰਅਸਲ ਇਸ ਛੋਟੇ ਜਿਹੇ ਜੀਵਨ ਵਿਚ ਹੀ ਉਹਨਾਂ ਨੇ ਕਈ ਜੀਵਨ ਜਿਉਂ ਲਏ ਸਨ। ਉਹ ਅੰਗਰੇਜ ਸਾਮਰਾਜ ਵਿਰੁਧ ਲੜਾਈ ਦੇ ਭਾਰਤੀ ਲੋਕਾਂ ਦੇ ਦ੍ਰਿੜ ਸੰਕਲਪ ਦੇ ਪਰਤੀਕ ਬਣ ਗਏ ਸਨ। ਉਹ ਇਕ ਦੇਸ਼ ਭਗਤ, ਪੜ੍ਹੇ ਲਿਖੇ ਅਤੇ ਵੇਲੇ ਦੀ ਰਾਜਸੀ ਸਥਿਤੀ ਤੋਂ ਜਾਗਰੂਕ ਪਰਿਵਾਰ ਵਿਚ ਪੈਦਾ ਹੋਏ ਸਨ। ਦੇਸ਼ ਲਈ ਇਸਦੇ ਲੋਕਾਂ ਲਈ, ਵੱਡੀ ਤੋਂ ਵੱਡੀ ਕੁਰਬਾਨੀ ਵੀ ਇਸ ਪਰਿਵਾਰ ਦੇ ਖਮੀਰ ਵਿਚ ਸੀ। ਇਹ ਖਟਕੜ ਕਲਾਂ ਉਦੋਂ ਜਿਲ੍ਹਾਂ ਜਲੰਧਰ ਦੇ ਸ੍ਰ. ਅਰਜਨ ਸਿੰਘ ਦਾ ਪਰੀਵਾਰ ਸੀ। ਬਾਰਾਂ ਆਬਾਦ ਹੋਣ ਸਮੇਂ ਇਹ ਪਰਿਵਾਰ ਲਾਇਲਪੁਰ ਜ਼ਿਲ੍ਹੇ ਵਿਚ ਜਾ ਵੱਸਿਆ। ਬਾਅਦ ਵਿਚ ਲਾਹੌਰ ਸ਼ਹਿਰ ਦੀ ਇਕ ਬਸਤੀ ਖਸਰੀਆਂ ਵਿਚ ਪੁੱਜ ਗਏ। ਇਸ ਸ਼ਹਿਰ ਵਿਚ ਭਗਤ ਸਿੰਘ ਗੱਭਰੂ ਵੀ ਹੋਇਆ, ਪੜ੍ਹਿਆ ਵੀ ਅਤੇ ਜੂਝਿਆ ਵੀ। ਜਦੋਂ ਤੋਂ ਭਗਤ ਸਿੰਘ ਜਿਹਲ ਵਿਚ ਗਿਆ ਜਾਂ ਸ਼ਹੀਦ ਹੋਇਆ ਉਦੋਂ ਤੋਂ ਲੈਕੇ, ਹੁਣ ਤੱਕ ਦੇਸ਼ ਦੀ ਤਕਰੀਬਨ ਹਰ ਭਾਸ਼ਾ ਵਿਚ, ਗੁਆਂਢੀ ਦੇਸ਼ਾਂ ਵਿਚ ਵੀ, ਉਸ ਬਾਰੇ ਬਹੁਤ ਕੁੱਝ ਲਿਖਿਆ ਗਿਆ ਹੈ ਅਤੇ ਲਿਖਿਆ ਵੀ ਜਾ ਰਿਹਾ ਹੈ। ਪਰ ਇਸ ਵਿਚੋਂ ਬਹੁਤ ਘੱਟ ਉਹ ਲਿਖਤਾਂ ਹਨ, ਜੋ ਭਗਤ ਸਿੰਘ ਦੇ ਵਿਚਾਰਾਂ ਦੀ ਹੂਬਹੂ ਤਰਜਮਾਨੀ ਕਰਦੀਆਂ ਹਨ।

ਸ਼ਹੀਦ ਦੀ ਵਿਚਾਰਧਾਰਾ ਨੂੰ ਸਾਂਹਵੇ ਰੱਖਕੇ ਕੋਈ ਅੱਧੀ ਸਦੀ ਪਹਿਲਾਂ ਇਕ ਕਾਵਿ ਰਚਨਾਂ ਹੋਈ ਸੀ ਜਿਸਦਾ ਨਾਮ ਸੀ, 'ਕਿੱਸਾ ਸ਼ਹੀਦ ਭਗਤ ਸਿੰਘ"। ਪਹਿਲੀ ਵੇਰ ਇਸਨੂੰ ਯੁਵਕ ਕੇਂਦਰ ਜਲੰਧਰ ਨੇ 1968 ਵਿਚ ਇਸ ਦੇ ਕਵੀ ਦੇ ਨਾਮ ਤੋਂ ਬਿਨਾ ਹੀ ਛਾਪਿਆ ਸੀ। ਅੱਜ ਕਲ੍ਹ ਇਹ ਰਚਨਾ ਦੁਰਲੱਭ ਹੋ ਚੁੱਕੀ ਸੀ। ਹੁਣ ਇਸ ਨੂੰ ਲੋਕ ਘੋਲਾਂ ਦੇ ਇਤਿਹਾਸਿਕ ਵਿਰਸੇ ਨੂੰ ਪਰਣਾਏ ਪ੍ਰੋ. ਮਲਵਿੰਦਰ ਜੀਤ ਸਿੰਘ ਵੜੈਚ ਹੋਰਾਂ ਸੰਪਾਦਿਤ ਕਰਕੇ ਇਸ ਦੇ ਲੇਖਕ ਪ੍ਰੋ. ਦੀਦਾਰ ਸਿੰਘ ਦੇ ਨਾਂ ਹੇਠ ਦਵਿੰਦਰ ਦਮਨ ਹੋਰਾਂ ਦੀ ਭੂਮਿਕਾ ਦੇ ਨਾਲ, ਤੀਜੀ ਵਾਰ 2015 ਵਿਚ ਲੋਕ ਗੀਤ ਤੋਂ ਛਪਵਾਇਆ ਹੈ। ਪ੍ਰੋ. ਵੜੈਚ ਆਰੰਭ ਵਿਚ ਦੱਸਦੇ ਹਨ ਕਿ ਯੁਵਕ ਕੇਂਦਰ ਦੀ ਪਾਲਸੀ ਮੁਤਾਬਿਕ ਉਸ ਦੁਆਰਾ ਛਾਪੀ ਕਿਸੇ ਰਚਨਾ ਉਤੇ ਜਿਹੜੀਆਂ ਸ਼ਹੀਦਾਂ ਮੰਗਰਾਮੀਆਂ ਦੀਆਂ ਮੂਲ ਰਚਨਾਵਾਂ ਨਹੀਂ ਲੇਖਕ ਦਾ ਨਾਮ ਨਹੀ ਦਿਤਾ ਜਾਂਦਾ ਸੀ। ਸੋ ਜਦੋਂ ਉਹਨਾਂ 1968 ਵਿਚ ਕਿਸੇ ਦਾ ਖਰੜਾ ਲੈਣ ਗਿਆ ਇਹ ਸ਼ਰਤ ਵੀ ਪ੍ਰੋ. ਦੀਦਾਰ ਸਿੰਘ ਹੋਰਾਂ ਅੱਗੇ ਰੱਖੀ ਤਾਂ ਉਹਨਾਂ ਦਾ ਜੁਆਬ ਸੀ, "ਜਿੱਥੇ ਭਗਤ ਸਿੰਘ ਦਾ ਨਾਂ ਹੋਵੇ, ਉਥੇ ਮੇਰੇ ਨਾਂ ਦੀ ਕੀ ਲੋੜ ਏ।"

ਇਹੋ ਜਿਹੇ ਸਨ ਸ੍ਵੈ-ਪ੍ਰਗਟਾਵੇ ਦੇ ਰੋਗ ਤੋਂ ਮੁਕਤ ਪ੍ਰੋ. ਦੀਦਾਰ ਸਿੰਘ, ਪ੍ਰੋ. ਸਾਹਿਬ ਦਾ ਜੀਵਨ 14 ਜਨਵਰੀ 1922 ਤੋਂ 30 ਨਵੰਬਰ 1982 ਤੱਕ ਫੈਲਿਆ ਹੈ। ਉਹ ਗੁਜਰਾਂ ਵਾਲੇ ਜ਼ਿਲ੍ਹੇ ਦੇ ਅਰੂਪ ਪਿੰਡ ਦੇ, ਕਿਸਾਨ ਪਰਿਵਾਰ ਦੇ ਜੰਮਪਲ ਸਨ। ਵੰਡ ਬਾਅਦ ਇਹ ਪਰਿਵਾਰ ਸ਼ਾਹਬਾਦ (ਹਰਿਆਣਾ) ਵਿਚ ਵੱਸ ਗਿਆ। ਪ੍ਰੋ. ਸਾਹਿਬ ਅੰਗ੍ਰੇਜ਼ੀ ਦੀ ਪ੍ਰੋਫੈਸਰੀ ਤੋਂ ਸੇਵਾ ਮੁਕਤ ਹੋਏ ਸਨ। ਉਹ ਬਹੁਤ ਗਹਿਰੇ ਪਾਠਕ ਸਨ। ਉਹਨਾਂ ਢੇਰ ਸਾਰੀ ਪੰਜਾਬੀ ਵਿਚ ਕਾਵਿ ਰਚਨਾ ਕੀਤੀ। ਹੱਥਲਾ ਕਿੱਸਾ ਉਹਨਾਂ ਦੀ ਅੰਤਿਮ ਅਤੇ ਗਿਆਰਵੀਂ ਕਾਵਿ ਪੁਸਤਕ ਹੈ। ਉਹਨਾਂ ਨੇ ਤ੍ਰਿਪਾਸੁਰ, ਮਹਾਂ ਪੰਡਿਤ ਚਾਰਵਾਕ, ਅਜਾਤ ਸ਼ਤਰੂ, ਬਾਬਾ ਪੰਜਾਬ ਸਿੰਘ, ਮਹਾਂ ਕਾਵਿ ਦੀ ਵਿਧਾ ਵਿਚ ਲਿਖੀਆਂ। ਇਹ ਮਹਾਂ ਕਾਵਿ ਵੀ ਇਸ ਕਿੱਸੇ ਜਿਉ ਵਿਚਾਰ ਪਰਧਾਨ ਰਚਨਾਵਾਂ ਹਨ, ਜਿਹਨਾਂ ਵਿਚ ਭਾਰਤੀ ਫਲਸਫੇ ਵਿਚ ਮਿਲਦੇ, ਲੋਕ ਮੁੱਖੀ ਤੱਤਾਂ ਦੀ ਛਾਣ ਬੀਨ ਕੀਤੀ ਗਈ ਹੈ।

ਪਰੰਪਰਾਗਤ ਕਿਸਿਆਂ ਦੀ ਸ਼ੈਲੀ ਤੋਂ ਵੀ ਇਹ ਕਿਸਾ ਭਿੰਨ ਹੈ। ਭਗਤ ਸਿੰਘ ਵਿਚਾਰਾਂ ਵਿਚ ਪੱਕਾ ਨਾਸਤਕ ਸੀ। ਇਸ ਲਈ ਕਵੀ ਕਿਸੇ ਦਾ ਮੰਗਲਾ ਚਰਣ ਪ੍ਰਚਲਿਤ ਰਿਵਾਜ ਤੋਂ ਉਲਟ ਇਉਂ ਕਰਦਾ ਹੈ—

ਨਾਂ ਕੋਈ ਅੱਲਾ ਸੇਵਾਂ ਸੁਰਿਆ, ਨਾਂ ਕੋਈ ਰੱਬ ਧਿਆਂ,<br>
ਤੇਰੀ ਵਾਰਤਾ ਛੋਹਾਂ ਸ਼ਹੀਦੀ, ਲੈ ਕੇ ਤੇਰਾ ਹ ਨਾਂ।

ਕਵੀ ਆਪਣੀ ਕਲਮ ਨੂੰ ਆਪਣੇ ਲੋਕਾਂ ਨੂੰ ਸਮਰਪਿਤ ਕਰ ਰਿਹਾ ਹੈ ਕਿਉਂਕਿ ਵੇਲੇ ਦੀ ਮੰਗ ਇਹੋ ਹੈ—

ਵਿਚ ਬਹਾਰਾਂ ਪਲਟਣ ਲੋਚੇ , ਸਦੀਆਂ ਦੀ ਵੀਰਾਨੀ।<br>
ਆਪਣੀ ਕਾਨੀ ਆਪਾ ਯਾਰੋ, ਲੋਕ ਅਮਾਨਤ ਜਾਣੀ॥

ਕਵੀ ਨੇ ਗਹਿਨ ਅਧਿਐਨ ਅਤੇ ਸ਼ਹੀਦ ਦੇ ਸੰਪਰਕ ਵਿਚ ਆਏ ਸਭ ਜੀਵਤ ਵਿਅਕਤੀਆਂ ਨਾਲ ਨਿਜੀ ਮੁਲਾਕਾਤਾਂ ਕਰ ਕਰ ਕੇ, ਬਿਰਤਾਂਤ ਦੀ ਪ੍ਰਮਾਣਿਕਤਾ ਤੇ ਮੋਹਰ ਲਾਈ ਹੈ। ਇਹ ਵਿਚਾਰ ਪਰਧਾਨ ਰਚਨਾ ਹੈ ਜਿਸ ਵਿਚ ਸਮਾਜ ਦੀ ਤੋਰ ਅਤੇ ਰਾਜ ਦੀ ਬਣਤਰ ਨੂੰ ਸਮਝਣ ਲਈ ਇਤਿਹਾਸਕ ਭੌਤਿਕਵਾਦ ਅਤੇ ਦਵੰਦ ਵਾਦੀ ਭੌਤਿਕਵਾਦ ਦੇ ਮੂਲ ਤੱਤਾਂ ਤੇ ਰੋਸ਼ਨੀ ਲਈ ਗਈ ਹੈ। ਕਵੀ ਲਈ ਇਤਿਹਾਸ ਦੀ ਚਾਲਕ ਸ਼ਕਤੀ ਲੋਕ ਹਨ। ਇਸ ਲਈ

ਲੋਕ ਘੋਲਾਂ ਵਿਚ ਜੂਝਣ ਵਾਲੇ ਸੂਰਮੇ ਅਤੇ ਉਹਨਾਂ ਦਾ ਮੁਕਤੀ ਯੁੱਧ ਕਦੇ ਬਿਰਥਾ ਨਹੀਂ ਜਾਂਦਾ। ਕਵੀ ਨੂੰ ਭਗਤ ਸਿੰਘ ਵਿਚੋਂ ਸੱਚ ਲਈ ਜ਼ਹਿਰ ਦਾ ਪਿਆਲਾ ਪੀਣ ਵਾਲਾ ਸੁਕਰਾਤ ਨਜ਼ਰ ਆਉਂਦਾ ਹੈ। ਉਹ ਆਪਣੇ ਛੋਟੇ ਪਰਿਵਾਰ ਤੋਂ ਟੁੱਟਕੇ ਹਿੰਦੁਸਤਾਨ ਨਾਂ ਦੇ ਇਕ ਵੱਡੇ ਪਰਿਵਾਰ ਨਾਲ ਜੁੜ ਗਿਆ ਹੈ। ਕਵਿਤਾ ਵਿਚ ਪਰਮੁੱਖ ਛੰਦ, ਬੈਂਤ ਅਤੇ ਦਵਈਆ ਵਰਤੇ ਹਨ। ਉਸਦੀ ਕਵਿਤਾ ਵਿਚ ਰਵਾਨੀ ਕਹਿਰਾਂ ਦੀ ਹੈ—

ਮਾਨੁੱਖਾਂ ਦੇ ਦੁਖਾਂ ਵਿਚ ਉਹ ਹਰਦਮ ਹਉਕੇ ਭਰਦਾ।
ਲੱਖਾਂ ਦੁੱਖ, ਹੜਤਾਲਾਂ, ਭੁੱਖਾਂ, ਦੇਸ਼ ਦੀ ਖਾਤਰ ਜਰਦਾ।
ਤਕਲੀਫਾਂ ਦੇ ਵਿਚ ਵੀ ਸਹਣਾ, ਹਸੂੰ ਹਸੂੰ ਕਰਦਾ।
ਬੰਦੀ ਖਾਨੇ ਵਿਚ ਵੀ ਗੌਂਦਾ, ਹੱਥ ਕੜੀਆਂ ਛਣਕਾ ਕੇ।
ਤੋਰ ਲਿਆ ਪੰਜਾਬ, ਸੂਰਮੇ, ਇਨਕਲਾਬ ਦੀ ਰਾਹ ਤੇ।

ਭਗਤ ਸਿੰਘ ਦੇ ਜਨਮ ਕਾਲ ਤੇ ਮਗਰਲੇ ਸਮੇਂ ਨੂੰ ਬਿਆਨ ਦਿਆਂ, ਕਵੀ ਉਸ ਸਮੇਂ ਦੇਸ਼ ਵਿਦੇਸ਼ ਵਿਚ ਚੱਲ ਰਹੀਆਂ ਲੋਕ ਲਹਿਰਾਂ ਦਾ ਵੀ ਜ਼ਿਕਰ ਕਰਦਾ ਹੈ। ਉਹ ਥੋਹੜੇ ਵਿਚ ਬਹੁਤਾ ਦੱਸ ਜਾਂਦਾ ਹੈ।

"ਗੋਲੀ ਚੱਲੇ ਬਜਬਜ ਘਾਟ ਤੇ, ਹੂੰਗਰ ਭਰੇ ਪੰਜਾਬ।
ਹਿੱਕ ਡਾਹੇ ਜੱਲ੍ਹਿਆਂ ਵਾਲੜਾ, ਬੁੱਕੇ ਬੱਬਰ ਦੁਆਬ।"

ਭਗਤ ਸਿੰਘ ਦੀ ਸੂਝ ਦਾ ਸਫਰ ਬੜਾ ਵਚਿੱਤਰ ਹੈ। ਉਹ ਲੋਕ ਮੁਸ਼ਕਿਲਾਂ ਦੇ ਹੱਲ ਲਈ ਆਪਣੇ ਗਿਆਨ ਨੂੰ ਸਾਣ ਤੇ ਲਾਉਂਦਾ ਹੈ। ਉਸਦੀ ਇਸ ਦੇਸ਼ ਦੇ ਲੋਕ ਸੰਗਰਾਮ ਨੂੰ ਮਹਾਨ ਦੇਣ 'ਸਾਮਰਾਜਵਾਦ- ਮੁਰਦਾਬਾਦ ਅਤੇ ਇਨ੍ਹਕਲਾਬ-ਜਿੰਦਾਬਾਦ" ਦੋ ਨਾਹਰੇ ਹਨ ਜੋ ਉਹਨਾਂ ਨੇ ਬੋਲੇਂ ਹਾਕਮਾਂ ਨੂੰ ਸੁਨਾਉਣ ਲਈ ਦਿੱਲੀ ਦੇ ਕੇਂਦਰੀ ਅਸੈਂਬਲੀ ਹਾਲ ਵਿਚ, ਬਗੈਰ ਕਿਸੇ ਨੂੰ ਨੁਕਸਾਨ ਪੁਚਾਏ ਖਾਲੀ ਥਾਂ ਵਿਚ ਬੰਬ ਸੁੱਟ ਕੇ ਲਾਏ ਸਨ। ਫਾਂਸੀ ਦੇ ਤਖਤੇ ਤੇ ਵੀ ਇਹੋ ਨਾਅਰੇ ਤਿੰਨਾਂ ਸੁਰਮਿਆਂ ਨੇ ਦੁਹਰਾਏ ਸਨ। ਸਾਡੇ ਕੌਮੀ ਮੁਕਤੀ ਅੰਦੋਲਨ ਦਾ ਇਹ ਦੋਵੇਂ ਨਾਹਰੇ ਗੁਰ ਮੰਤਰ ਬਣ ਗਏ ਸਨ। ਅਜੋਕੇ ਸਮੇਂ ਵਿਚ ਵੀ ਇਹਨਾਂ ਦੀ ਸਾਰਥਿਕਤਾ ਹੋਰ ਵਿਸਤਰਿਤ ਹੋਈ ਹੈ। ਉਸ ਸਮੇਂ ਵਿਦੇਸ਼ੀ ਸਰਕਾਰ ਅਤੇ ਦੇਸੀ ਸੁਆਰਥੀ ਤੱਤਾਂ ਨੂੰ ਭਗਤ ਸਿੰਘ ਦੀ ਸਲਾਮਤੀ ਕਿਤਨਾ ਡਰਾਉਂਦੀ ਸੀ—

"ਇਹ ਟੋਡੀ ਢਾਣੀ, ਦੇਸ਼ ਦੀ, ਜਿਨ੍ਹਾਂ ਤਮਾਂ ਸੀ ਲਈ ਵਧਾ।
(ਕਹਿੰਦੇ) ਸਪ੍ਰੀ ਉੱਪਰ ਟੰਗ ਦਿਉ ਕੋਈ ਦੇਵੋ ਕੜੀ ਸਜ਼ਾ।
ਇਹ ਬਾਗੀ ਤਾਜ ਤੇ ਰਾਜ ਦੇ ਮਤੇ ਦੇਵਣ ਤਖਤ ਉਲਟਾ।
ਮਤੇ ਹਿੰਦ ਉਤੇ ਕਿਰਸਾਨ ਤੇ ਮਜ਼ਦੂਰ ਹੀ ਜਾਵਣ ਛਾ।"

ਅਤੇ ਉਹ ਅਸੈਂਬਲੀ ਵਿਚ ਬੰਬ ਸੁੱਟਣ ਦਾ ਮਨੋਰਥ ਦੱਸਦੇ ਹਨ—

'ਸ਼ਾਂਤੀ' 'ਸ਼ਾਂਤੀ' ਕੂਕਦੀ ਤੱਕ ਨੀਤੀ ਸੁੱਤੀ।
ਸਦੀਆਂ ਪਿਛੋਂ ਅੱਕਕੇ ਹੱਥ ਫੜਲਈ ਜੁੱਤੀ।"
ਇਨਕਲਾਬ ਤੋਂ ਸ਼ਾਨਦਾਰ ਜੁਗਤੀ ਨਹੀਂ ਕੋਈ।
ਇਨਕਲਾਬ ਤੋਂ ਸ਼ਾਨਦਾਰ ਮੁਕਤੀ ਨਹੀਂ ਕੋਈ।

ਇਨਕਲਾਬੀ ਵਿਚਾਰਾਂ ਦਾ ਭਗਤ ਸਿੰਘ ਲਈ ਪ੍ਰੇਰਣਾ ਸਰੋਤ, ਉਸਦੇ ਪੂਰਵਜ ਕ੍ਰਾਂਤੀਕਾਰੀ ਸਨ ਜਿਹਨਾਂ ਵਿਚੋਂ ਉਹ ਕਰਤਾਰ ਸਿੰਘ ਸਰਾਭਾ ਦਾ ਇਤਨਾ ਮਦਾਹ ਸੀ ਕਿ ਉਸ ਦੀ ਫੋਟੋ ਹਮੇਸ਼ਾਂ ਜੇਬ ਵਿਚ ਰੱਖਦਾ। ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਕੂਕਾ ਅੰਦੋਲਨ ਦਾ ਵੀ ਉਹਨੇ ਬੜਾ ਸਤਕਾਰ ਕਰਦੇ ਲੇਖ ਲਿਖੇ ਸਨ। ਸਰਕਾਰੀ ਦਸਤਾ ਵੇਜਾਂ ਮੁਤਾਬਿਕ ਉਹਦੇ ਦਾਦੇ ਦਾ ਭਾਈ ਸੁਰਜਨ ਸਿੰਘ ਵੀ ਕੂਕਾ ਬਣਿਆ ਸੀ। ਪਰ ਭਗਤ ਸਿੰਘ ਦੀ ਸੋਚ ਹੁਣ ਸਮਾਜ ਵਿਗਿਆਨਿਕ ਅਸੂਲਾਂ ਨਾਲ ਮੁਲਕ ਵਿਚੋਂ ਕਾਣੀ ਵੰਡ ਦੂਰ ਕਰਨ ਵੱਲ ਵਧ ਰਹੀ ਸੀ। ਇਸ ਲਈ ਉਹ ਇਕ ਨਵੀਂ ਸ਼ੋਸ਼ਣ ਰਹਿਤ ਸਮਾਜ ਵਿਵਸਥਾ ਦੀ ਗੱਲ ਕਰਦਾ ਹੈ। ਜਿਸ ਵਿਚ ਸਭ ਲਈ ਸਾਵਾਂ ਵਿਕਾਸ ਹੋਵੇ—

"ਘੋੜੇ ਲੁੱਟ ਦੇ ਚਰਨ ਤੋਂ ਰੋਕ ਦੇਣੇ
ਢੰਗੇ ਪਾਵਣ ਸਭੇ ਹਤਿਆਰਿਆਂ ਨੂੰ।
ਪੈਰੋ ਚੁੱਕ ਕੇ ਰਾਜ ਬਿਠਾਲ ਦੇਣਾ,
ਪੈਰਾਂ ਹੇਠ ਲਤਾੜਿਆਂ ਸਾਰਿਆਂ ਨੂੰ।

ਭਗਤ ਸਿੰਘ ਤੇ ਉਸਦੇ ਸਾਥੀਆਂ ਦੇ ਲਿਖੇ ਖਤਾਂ, ਉਹਨਾਂ ਦੇ ਸੰਗਠਨ ਦੇ ਘੋਸ਼ਣਾ ਪੱਤਰ, ਅਦਾਲਤ ਵਿਚ ਦਿਤੇ ਬਿਆਨਾਂ, ਮੁੱਲਕ ਦੀ ਜੁਆਨੀ ਦੇ ਨਾਮ ਆਖਰੀ ਸੰਦੇਸ਼ ਇਹਨਾਂ ਸਭਨਾ ਵਿਚ ਉਹਨਾਂ ਦੇ ਤਰਕ ਸੰਗਤ ਜਹੀਨ ਵਿਚਾਰਾਂ ਦੀ ਥਾਹ ਮਿਲਦੀ ਹੈ। ਕਵੀ ਦੀ ਖੂਬੀ ਹੈ ਕਿ ਉਹਨਾਂ ਨੇ ਫਲਸਫੇ ਦੀਆਂ ਬਾਰੀਕੀਆਂ ਨੂੰ ਆਪਣੀ ਕਾਵਿਕ ਭਾਸ਼ਾ ਵਿਚ ਸਫਲਤਾ ਪੂਰਵਕ ਉਲਥਾਇਆ ਹੈ। ਭਗਤ ਸਿੰਘ ਲਈ ਮਨੁੱਖੀ ਜੀਵਨ ਬੜੀ ਕੀਮਤੀ ਸ਼ੈਅ ਸੀ। ਜਿੱਥੇ ਕਿਤੇ ਉਹਨਾਂ ਨੂੰ ਵਿਅਕਤੀਗਤ ਹਿੰਸਾ ਦੀ ਲੋੜ ਪਈ ਉਸ ਦੀ ਦਲੀਲਾਂ ਸਹਿਤ ਵਿਆਖਿਆ ਕਰਦਿਆਂ ਉਹਨਾਂ ਮਨੁੱਖੀ ਜੀਵਨ ਦੀ ਪਵਿੱਤਰਤਾ ਨੂੰ ਅਲੰਘ ਦਸਿਆ। ਇਨਕਲਾਬ ਦਾ ਅਰਥ ਸਿਰਫ ਬੰਬ ਪਿਸਤੌਲ ਹੀ ਨਹੀਂ। ਉਸ ਲਈ ਲੋਕ ਸੰਗਰਾ ਮੀਆਂ ਦੇ ਜਨਤਾ ਵਿਚ ਕਰਨ ਵਾਲੇ ਲੰਮੇ ਅਤੇ ਕਸ਼ਟ ਦਾ ਇਕ ਜਨ ਲਾਮਬੰਦੀ ਵਾਲੇ ਵਡੇਰੇ ਕੰਮ ਵੀ ਹਨ। ਉਹ ਲੋਕਾਂ ਨੂੰ ਉਹਨਾਂ ਲਈ ਇਕ ਨਰੋਈ ਸਿਆਸਤ ਲੱਭ ਕੇ ਉਸਦਾ ਹਿੱਸਾ ਬਣਨ ਦਾ ਰਾਹ ਵਿਖਾਉਂਦਾ ਹੈ—

"ਲੋਕ-ਤੋਪ ਬੰਦੂਕ ਤੋਂ ਬਲੀ ਯਾਰੋ
ਭਾਰੂ ਕੁੱਲ ਤੇ ਲੋਕ ਹਥਿਆਰ ਸਾਥੀ।

ਜਥੇਬੰਦ ਮਜ਼ਦੂਰ ਕਿਰਸਾਨ ਕਰ ਲੌ,
ਭਾਂਵੇ ਫੌਜ ਵੀ ਕਰੋ ਤਿਆਰ ਸਾਥੀ॥"

ਕਿੱਸੇ ਦੀ ਬੋਲੀ ਟਕਸਾਲੀ ਪੰਜਾਬੀ ਹੈ। ਬਿੰਬ ਵਿਧਾਨ ਪੰਜਾਬੀ ਸੁਭਾ ਦੇ ਅਨੁਕੂਲ ਹੈ। ਪੰਜਾਬ ਦੀਆਂ ਰਾਂਗਲੀਆਂ ਰੁੱਤਾਂ ਜੂਹਾਂ ਬੇਲਿਆਂ, ਨਦੀਆਂ ਨਾਲਿਆਂ ਖੇਤ ਖਲਾਵੜਿਆ ਮੱਝਾਂ ਗਾਈਆਂ, ਕਿਰਤੀਆਂ ਕਿਸਾਨਾਂ ਦਾ ਜੀਵੰਤ ਚਿਤਰਣ ਹੈ। ਛੋਟੇ ਭਾਈ ਕੁਲਬੀਰ ਸਿੰਘ ਕੋਲੋਂ ਮੁਲਕ ਦਾ ਹਾਲ ਪੁੱਛਦੇ, ਸ਼ਹੀਦ ਦੇ ਖਤ ਦਾ ਕਾਵਿਕ ਰੂਪਾਂਤਰਣ ਕਵੀ ਨੇ ਕਮਾਲ ਦਾ ਕੀਤਾ ਹੈ—

"ਪਿਆਰੇ ਵੀਰ, ਕੁਲਬੀਰ, ਸੁਣਾ ਗਲਾਂ, ਅੱਖਾਂ ਤੇਰੀਆਂ ਵੀਰ ਕਿਉਂ ਰੱਤੀਆਂ ਨੇ?

ਬਾਰ,ਬਾਰ ਬਹਾਰ ਦੇ ਵਿਚ ਬਾਰਾਂ, ਉਸੇ ਤਰ੍ਹਾਂ ਹੀ ਜੋਬਨਾਂ ਮੱਤੀਆਂ ਨੇ?

ਉਸੇ ਤਰ੍ਹਾਂ ਹੀ ਰੌਣਕਾਂ ਗੁਮਕਰਹੀਆਂ , ਉਲੱਰ ਉੱਲਰ ਕੇ ਪੈਂਦੀਆਂ ਖੱਤੀਆਂ ਨੇ?

ਭਰ ਭਰ ਦੋਧਨੇ ਦੱਸ ਦੁਧਾਰਨਾਂ ਨੇ, ਭੂੱਖਾਂ ਕੱਟੀਆਂ ਕਿ ਨਹੀਂ ਕੱਟੀਆ ਨੇ?

ਦੱਸ ਹਾਲੀ ਕਿ ਨਹੀਂ ਪੰਜਾਬ ਅੰਦਰ, ਖੱਟਣ ਵਾਲੜੇ ਖਾਵਦੇ ਖੱਟੀਆ ਨੇ?

ਹਾਲੀ ਦੇਸ਼ ਦੇ ਛੈਲ ਜਵਾਨ ਸੁੱਤੇ, ਜਾਕਿ ਰਤਾ ਕੁ ਅੱਖੀਆਂ ਪੱਟੀਆਂ ਨੇ ?

ਰਚਨਾਂ ਦੇ ਚੋਦਵੇਂ, ਅੰਤਿਮ ਸਰਗ ਵਿਚ ਇਸ ਮਹਾਂ ਕਾਵਿ ਦਾ ਅੰਤ ਦਾਦੇ ਪੋਤੇ ਦੀਆਂ ਸੁਪਨੇ ਵਿਚ ਗੱਲਾਂ ਦੁਆਰਾ ਬਹੁਤ ਕਲਾ ਮਈ ਅਤੇ ਵਿਚਾਰ ਪਰਧਾਨ ਢੰਗ ਨਾਲ ਕੀਤਾ ਗਿਆ ਹੈ।

ਇਹ ਵੀ ਇਕ ਸ਼ਾਨਦਾਰ ਮੌਕਾ ਮੇਲ ਹੈ ਕਿ ਜਦੋਂ ਸ਼ਿਵ ਕੁਮਾਰ ਟੁੱਟ ਰਹੇ ਸਾਮੰਤੀ ਰਿਸ਼ਤਿਆਂ ਦਾ ਰੁਦਨ, ਆਪਣੇ ਮਹਾਂਕਾਵਿ 'ਲੂਣਾ' ਵਿਚ ਕਰ ਰਿਹਾ ਹੈ। ਪ੍ਰੋ, ਦੀਦਾਰ ਸਿੰਘ ਨਵੀਆਂ ਹੋਣੀਆਂ ਦਾ ਸਿਰਜਕ ਬਣਕੇ ਕਿੱਸਾ ਸ਼ਹੀਦ ਭਗਤ ਸਿੰਘ ਲਿਖ ਰਿਹਾ ਹੈ। ਹਰੇ ਇਨਕਲਾਬ ਦੀ ਆਮਦ ਵੇਲੇ ਲਿਖੀ ਇਹ ਰਚਨਾਂ ਹੁਣ ਜਦੋਂ ਇਹ ਇਨਕਲਾਬ ਦਮ ਤੋੜ ਚੁੱਕਾ ਹੈ, ਉਸ ਵੇਲੇ ਨਾਲੋਂ ਵੱਧ ਪਰਸੰਗਿਕ ਹੋ ਗਈ ਹੈ।

ਨਿਸ਼ਚੇ ਹੀ ਪੰਜ ਸਦੀਆਂ ਤੇ ਫੈਲੇ ਪੰਜਾਬੀ ਕਿੱਸਾ ਸੰਸਾਰ ਵਿਚ "ਕਿੱਸਾ ਸ਼ਹੀਦ ਭਗਤ ਸਿੰਘ" ਇਕ ਵਿਲੱਖਣ ਕਿੱਸਾ ਬਣ ਗਿਆ ਹੈ। ਸੰਪਾਦਕ ਦੀ ਵੱਡੀ ਕੋਤਾਹੀ, ਕਵੀ ਦਾ ਕਿਤੇ ਵੀ ਕਿਤਾਬ ਵਿਚ ਚਿਤਰ ਨਾ ਲਾਉਣਾ ਹੈ। ਪਹਿਲਾਂ 1968 ਵਿਚ ਰਚਨਾ ਕਾਰ ਨੂੰ 'ਅਨਾਮ' ਰੱਖਿਆ ਤੇ ਹੁਣ ਬੇਪਛਾਣ।

*-ਸੁਵਰਨ ਸਿੰਘ ਵਿਰਕ*

ਮੋ.- 9996371716

# ਬੇਗਾਨਿਆਂ ਨੂੰ ਜਿੱਤਣਾ ਅਸਾਨ ਹੈ

*—ਅੰਮ੍ਰਿਤਪਾਲ ਸਿੰਘ ਭੱਲਾ*

ਬੇਗਾਨਿਆਂ ਨੂੰ ਜਿਤਣਾ ਅਸਾਨ ਹੈ,
ਆਪਣਿਆਂ ਤੋਂ ਜਿੱਤੇਂ ਜੇ? ਮੈਂ ਤਾਂ ਜਾਣਾਂ।
ਖੇਤ ਨੂੰ ਹੀ ਖਾਈ ਜਾ ਰਹੀ ਵਾੜ ਤੋਂ,
ਬਚ ਸਕੇਂ ਕਿਤੇ ਜੇ? ਮੈਂ ਤਾਂ ਜਾਣਾਂ..........।
ਤੇਰੀ ਭਰਪੂਰ ਜਵਾਨੀ ਦਾ,
ਤੇਰੀ ਬੇਜੋੜ ਕੁਰਬਾਨੀ ਦਾ,
ਇਤਿਹਾਸ ਗਵਾਹ ਹੈ,
ਨਾ ਕੋਈ ਸ਼ਕ-ਸ਼ੁਬਾਹ ਹੈ,
ਤੂੰ ਸੁਤੇ ਦੇਸ ਨੂੰ ਜਗਾਇਆ,
ਜਾਗਦਿਆਂ ਨੂੰ ਝੰਝੋੜ ਸਕੇਂ ਕਿਤੇਂ ਜੇ? ਮੈਂ ਤਾਂ ਜਾਣਾਂ।
ਬੇਗਾਨਿਆਂ ਨੂੰ ਜਿੱਤਣਾ ਅਸਾਨ ਹੈ...................।
ਤੂੰ ਨਿਧੜਕ ਹਰਾਇਆ,
ਵੱਡੇ ਤੋਂ ਵੱਡੇ ਤਾਕਤਵਰਾਂ ਨੂੰ।
ਤੂੰ ਮਾਰ ਭਜਾਇਆ,
ਬਾਹਰਲੇ ਹਮਲਾਵਰਾਂ ਨੂੰ।
ਆਪਣੇ ਹੀ ਦੇਸ਼ ਦੇ ਗਦਾਰਾਂ ਦਾ,
ਹਲ ਲੱਭ ਸਕੇ ਕਿਤੇ ਜੇ? ਮੈਂ ਤਾਂ ਜਾਣਾਂ।
ਬੇਗਾਨਿਆ ਨੂੰ ਜਿੱਤਣਾ ਅਸਾਨ ਹੈ, ...............।
ਦੁਨੀਆਂ ਨੂੰ ਜਿੱਤਨ ਵਾਲਾ ਵੀ,
ਤੈਥੋਂ ਹਾਰ ਗਿਆ।
ਜਿਸਦਾ ਨਹੀਂ ਡੁਬੱਦਾ ਸੂਰਜ ਸੀ,
ਤੂੰ ਮਾਰ ਲਿਆ।
'ਭਾਰਤ ਛੱਡੋ' ਠੀਕ ਸੀ, ਛੱਡਣ ਨਾ ਆਪਣੇ ਜੋ,
ਜੋਕਾਂ ਤੂੰ ਬਚ ਸਕੇਂ ਕਿਤੇ ਜੇ? ਮੈਂ ਤਾਂ ਜਾਣਾਂ।
ਬੇਗਾਨਿਆ ਨੂੰ ਜਿੱਤਣਾ ਅਸਾਨ ਹੈ, ...............।
ਤੂੰ ਸੂਲੀ ਤੇ ਚੜ੍ਹ ਸਕਨੈਂ,
ਤੂੰ ਬੰਦ ਬੰਦ ਕੱਟਣਾ ਸਕਨੈਂ।
ਇਨਸਾਫ ਦੀ ਖਾਤਰ ਬੇਝਿਜਕ,
ਤੂੰ ਮੌਤ ਨੂੰ ਸੀਨੇ ਲਾ ਸਕਨੈਂ।
ਆਪਣਿਆਂ ਨੂੰ ਹੀ ਤੂੰ ਆਪਣਿਆਂ ਤੋਂ,
ਮੁਕਤ ਕਰਵਾ ਸਕੇਂ ਕਿਤੇ ਜੇ? ਮੈਂ ਤਾਂ ਜਾਣਾਂ।
ਬੇਗਾਨਿਆ ਨੂੰ ਜਿੱਤਣਾ ਅਸਾਨ ਹੈ, ...............।

12-ਬੀ, ਗੁਰੂ ਗੋਬਿੰਦ ਸਿੰਘ ਨਗਰ, ਜਲੰਧਰ
98551-55582

# ਖ਼ਬਰਨਾਮਾ

## ਮਾਤਾ ਚੰਦ ਕੌਰ ਜੀ ਦੀ ਯਾਦ ਵਿਚ ਮੇਲਾ

19 ਅਪ੍ਰੈਲ ਸੰਨ 2016 ਦਿਨ ਮੰਗਲਵਾਰ ਨੂੰ ਪਿੰਡ ਪੱਡੇ ਜ਼ਿਲ੍ਹਾ ਗੁਰਦਾਸਪੁਰ ਵਿਖੇ ਸੰਤ ਹਰਿ ਜੀ ਦੇ ਡੇਰੇ ਵਿਚ ਮਾਤਾ ਚੰਦ ਕੌਰ ਜੀ ਦੀ ਯਾਦ ਵਿਚ ਮੇਲਾ ਹੋਇਆ। ਦੋ ਹਵਨ ਯੱਗ ਸਧਾਰਨ ਪਾਠ ਅਤੇ ਇਕ ਅਖੰਡ ਪਾਠ ਦੇ ਭੋਗ ਪਾਏ ਗਏ। ਇਨ੍ਹਾਂ ਜੱਥਿਦਾਰਾਂ ਦੇ ਦੀਵਾਨ ਲਗੇ–ਸਰਵ ਜਥੇਦਾਰ ਕੁਲਦੀਪ ਸਿੰਘ ਮੁੰਨਣ, ਸੂਬਾ ਅਜੀਤ ਸਿੰਘ ਬਟਾਲਾ, ਬਿਕ੍ਰਮਜੀਤ ਸਿੰਘ ਕਲਾਨੌਰ, ਬਲਬੀਰ ਸਿੰਘ ਸ੍ਰੀ ਭੈਣੀ ਸਾਹਿਬ, ਜਸਵੀਰ ਸਿੰਘ ਖਿਆਲਾ, ਸੁਰਜੀਤ ਸਿੰਘ ਮੁਸਤਫਾਪੁਰ, ਗੁਰਬਚਨ ਸਿੰਘ ਬਹਾਦਰ ਸੈਨ। ਸ੍ਰੀ ਹਰਕੀਰਤ ਸਿੰਘ ਮਾਨ ਪਿੰਡ ਬੱਜੂਪੁਰ, ਨੇ ਕਵਿਤਾ ਸੁਣਾਈ। ਬੱਸਾਂ ਭਰਕੇ ਸਾਧ ਸੰਗਤ ਲੁਧਿਆਣਾ, ਜਲੰਧਰ ਤੇ ਅੰਮ੍ਰਿਤਸਰ ਆਦਿ ਕਈ ਥਾਵਾਂ ਤੋਂ ਆਈ।

ਲੁਧਿਆਣਾ ਅਤੇ ਜਲੰਧਰ ਦੀਆਂ ਬੀਬੀਆਂ ਨੇ ਸ਼ਬਦ ਗਾਇਨ ਕਰਕੇ ਸਮਾਂ ਬੰਨ੍ਹਿਆ

–ਸੂਬਾ ਸੁਰਿਦਰ ਕੌਰ ਖਰਲ

## ਪਿੰਡ ਪੱਡੇ ਵਿਚ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਦਿਹਾੜਾ ਮਨਾਇਆ

ਬੀਤੀ 25 ਫਰਵਰੀ ਨੂੰਪਿੰਡ ਪੱਡੇ ਸੰਤ ਹਰ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ 200 ਵੇਂ ਪ੍ਰਕਾਸ਼ ਦਿਹਾੜੇ ਨੂੰ ਸਮਰਪਿਤ ਮੇਲਾ ਕਰਾਇਆ । ਕੁਲਦੀਪ ਸਿੰਘ ਪੜੋਤੜਾ ਸੂਬਾ ਭਗਤ ਸਿੰਘ ਦਾਤੇਵਾਲ ਮੁੰਨਣ ਕਲਾਂ ਵਾਲਿਆਂ ਨੇ ਇਸ ਪ੍ਰੋਗਰਾਮ ਦੀ ਅਰੰਭਤਾ ਸੱਭ ਤੋਂ ਵੱਡਾ ਸਤਿਗੁਰੂ ਨਾਨਕ ਜਿਨ ਕਲ ਰਾਖੀ ਮੇਰੀ ਧਾਰਨਾ ਨਾਲ ਸ਼ੁਰੂ ਕੀਤੀ। ਅਤੇ ਸਤਿਗੁਰੂ ਰਾਮ ਸਿੰਘ ਜੀ ਦੀ ਜੀਵਨੀ ਬਾਰੇ ਚਾਨਣਾ ਪਾਇਆ। ਸੰਤ ਸੁਖਦੇਵ ਸਿੰਘ ਮੁਹਾਵੇ ਵਾਲਿਆਂ ਨੇ ਦੀਵਾਨ ਲਾਇਆ। ਉਦੋਂ ਹੀ ਸੂਬਾ ਅਜੀਤ ਸਿੰਘ ਬਟਾਲਾ ਸਾਧ ਸੰਗਤ ਦੇ ਰੂਪ ਵਿੱਚ ਵੱਜ ਕੇ ਆਏ। ਉਹਨਾਂ ਦੀ ਧਾਰਨਾ ਸੀ "ਵੱਸ ਮੇ ਹੋਤੇ ਆਏ ਭਗਵਾਨ ਭਗਤ ਕੇ" ਉਸ ਟਾਇਮ ਬਹੁਤ ਹੀ ਵੈਰਾਗਮਈ ਸਮਾਂ ਬਣਿਆ। ਸੰਤ ਸੁਖਦੇਵ ਸਿੰਘ ਨੇ "ਜਾਹੀ ਕੁਲ ਤੇ ਪ੍ਰਗਟ ਹੋਏ, ਤਾਹੀ ਕੁਲ ਕੋ ਨਾਮ" ਦੀ ਧਾਰਨਾ ਨਾਲ ਆਪਣਾ ਦੀਵਾਨ ਲਾਇਆ। ਜਥੇਦਾਰ ਗਿਆਨ ਸਿੰਘ ਵੀਰੋਕੇ ਵਾਲੇ ਦੇ ਹੋਣਹਾਰ ਬੇਟੇ ਜਥੇਦਾਰ ਗੁਰਬਚਨ ਸਿੰਘ ਬਹਾਦੁਰ ਹੁਸੈਨ ਵਾਲਿਆਂ ਨੇ " ਸਤਿਗੁਰੂ ਮੂਰਤ ਪ੍ਰਗਟੀ ਆਈ" ਧਰਨਾ ਲਾ ਕੇ ਦੀਵਾਨ ਲਾਇਆ ਜਥੇਦਾਰ ਸੁਰਜੀਤ ਸਿੰਘ ਮੁਸਤਫਾਪੁਰ ਵਾਲਿਆਂ ਨੇ "ਦੇਖੋ ਭਾਈ ਗਿਆਨ ਕੀ ਆਈ ਆਂਧੀ" ਧਾਰਨਾ ਨਾਲ ਦੀਵਾਨ ਕੀ ਸ਼ੁਰੂਆਤ ਕੀਤੀ। ਇਹਨਾਂ ਤੋਂ ਬਾਅਦ ਸੂਬਾ ਅਜੀਤ ਸਿੰਘ ਬਟਾਲਾ ਨੇ " ਰੱਖੀ ਗੁਰੂ ਰਾਮ ਸਿੰਘ ਨੇ, ਨਹੀਂ ਤੇ ਖਾਲਸੇ ਦੀ ਰੀਤ ਮਿਟ ਜਾਂਦੀ" ਧਾਰਨਾ ਲਾ ਕੇ ਰੰਗ ਬੰਨ੍ਹਿ। ਨਾਮਧਾਰੀ ਪੰਥ ਦੇ ਮਸ਼ਹੂਰ ਜਥੇਦਾਰ ਸੰਤੋਖ ਸਿੰਘ ਸਾਜਨ ਜੀ ਸਿਰਸਾ (ਹਰਿਆਣਾ) ਨੇ ਬਹੁਤ ਹੀ ਪਰਭਾਵਸ਼ਾਲੀ ਦੀਵਾਨ ਲਾਇਆ। ਸਾਰੇ ਦੀਵਾਨਾਂ ਵਿੱਚ ਬਹੁਤ ਰੰਗ ਬਝੇ। ਸਤਿਗੁਰੂ ਰਾਮ ਸਿੰਘ ਜੀ ਦੇ ਜਨਮ ਤੋਂ ਲੈ ਕੇ ਦੇਸ਼ ਦੀ ਆਜ਼ਾਦੀ ਤੱਕ ਸਾਰੇ ਇਤਿਹਾਸ ਦਾ ਜਿਕਰ ਕੀਤਾ। ਫਿਰ ਜਥੇਦਾਰ ਜਸਬੀਰ ਸਿੰਘ ਖਿਆਲਾ ਨੇ " ਏਥੋ ਚੁੱਕ ਲੈ ਫਰੰਗੀਆ ਡੇਰਾ ਅਸੀਂ ਦੇਸ਼ ਆਜ਼ਾਦ ਕਰਵਾਉਣਾ ਏ" ਕੀ ਧਾਰਨਾ ਲਾ ਕੇ ਸ਼ਬਦ ਪੜ੍ਹਿਆ।

ਆਖੀਰ ਵਿੱਚ ਲੁਧਿਆਣੇ ਤੋਂ ਆਈਆਂ ਬੀਬੀਆਂ ਨੇ "ਧੰਨ ਧੰਨ ਹਮਾਰੇ ਭਾਗ ਘਰ ਆਇਆ ਪਿਰ ਮੇਰਾ ਹਰ ਅਤੇ " ਰਾਈਆਂ ਪਿੰਡ ਵਿੱਚ ਹੋਇਆ ਅਵਤਾਰ," ਧਾਰਨਾ ਲਾ ਕੇ ਦੀਵਾਨ ਲਾਇਆ। ਸਤਿਗੁਰੂ ਰਾਮ ਸਿੰਘ ਜੀ ਦੇ ਮਨਾਏ ਬਸੰਤ ਮੇਲੇ ਦੀ ਖੁਸ਼ੀ ਵਿੱਚ ਸੰਤ ਬਾਬਾ ਹਰ ਸਿੰਘ ਜੀ ਫੁੱਲੇ ਸਮਾ ਨਹੀਂ ਸਨ ਰਹੇ ਅਤੇ ਵੈਰਾਗੀ ਹੋਏ ਫਿਰਦੇ ਸਨ। ਸੰਗਤਾਂ ਆਪਣੇ ਗੁਰੂ ਇਸ਼ਟ ਦੀ ਗੋਦ ਵਿੱਚ ਸੁੱਖ ਮਾਣਦੀਆਂ ਰਹਿਣ। ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾ ਨਮਿਤ ਚਾਰ ਸਹਿਜ ਪਾਠ ਅਤੇ ਇੱਕ ਸੌ ਚਾਲੀ(140) ਸੁਖਮਨੀ ਸਾਹਿਬ ਦੇ ਪਾਠ ਸਾਧ ਸੰਗਤ ਵਲੋ ਕੀਤੇ ਗਏ। ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾ ਵਿਚ ਸਾਰੇ ਸੰਸਾਰ ਦੇ ਭਲੇ ਦੀ ਅਰਦਾਸ ਕਰਕੇ ਮੇਲੇ ਦੀ ਸਮਾਪਤੀ ਕੀਤੀ ਗਈ।

–ਹਰਕੀਰਤ ਸਿੰਘ ਮਾਨ

ਪਿੰਡ- ਬੱਜੂਮਾਨ (ਗੁਰਦਾਸਪੁਰ)

## ਪ੍ਰਿੰਸੀਪਲ ਪਾਖਰ ਪੁਸਤਕ "ਭਾਰਤ ਦਾ ਗੌਰਵ-ਸ਼ਹੀਦ ਊਧਮ ਸਿੰਘ ਰੀਲੀਜ਼



ਜਲੰਧਰ— ਪੰਜਾਬੀ ਪਰਚਾਰ ਕੇਂਦਰ ਰਜਿ: ਜਲੰਧਰ ਵੱਲੋਂ ਕੈਨੇਡੀਅਨ ਪੰਜਾਬੀ ਸਾਹਿਤ ਸਭਾ, ਟੋਰਾਂਟੋ, ਕੈਨੇਡਾ, ਦੇ ਮੋਢੀ ਪ੍ਰਧਾਨ ਅਤੇ ਉੱਘੇ ਸਾਹਿਤਕਾਰ ਪ੍ਰਿੰਸੀਪਲ ਪਾਖਰ ਸਿੰਘ ਨਾਲ ਸਾਹਿਤਕ ਮਿਲਣੀ ਕੇਂਦਰ ਦੇ ਦਫ਼ਤਰ ਐਨ. ਬੀ. 180 ਪ੍ਰੀਤ ਨਗਰ, ਸੋਢਲ ਰੋਡ ਜਲੰਧਰ ਵਿਖੇ ਹੋਈ। ਇਸ ਬੈਠਕ ਵਿਚ ਪ੍ਰਿੰਸੀਪਲ ਪਾਖਰ ਸਿੰਘ ਵਿਸ਼ੇਸ਼ ਤੌਰ 'ਤੇ ਸ਼ਾਮਿਲ ਹੋਏ। ਕੇਂਦਰ ਦੇ ਪ੍ਰਧਾਨ ਸ: ਰਛਪਾਲ ਸਿੰਘ ਬੱਧਣ ਨੇ ਮੁੱਖ ਮਹਿਮਾਨ ਦਾ ਸਵਾਗਤ ਕਰਦਿਆਂ ਸਾਰੇ ਹੀ ਵਿਸ਼ੇਸ਼ ਤੌਰ 'ਤੇ ਪੁੱਜੇ ਕਵੀਆਂ, ਲੇਖਕਾ, ਸਾਹਿਤਕਾਰਾਂ ਅਤੇ ਹੋਰ ਪਤਵੰਤੇ ਸੱਜਣਾਂ ਨੂੰ ਜੀ ਆਇਆਂ ਆਖਿਆ।

ਇਸ ਵਿਸ਼ੇਸ਼ ਬੈਠਕ ਵਿੱਚ ਪ੍ਰਿੰਸੀਪਲ ਪਾਖਰ ਸਿੰਘ ਦੁਆਰਾ ਲਿਖੀਆਂ ਗਈਆਂ 21 ਪੁਸਤਕਾਂ ਬਾਰੇ ਵਿਚਾਰ ਵਟਾਂਦਰਾ ਕੀਤਾ ਗਿਆ। ਪਾਠਕਾਂ ਨੇ ਉਨ੍ਹਾਂ ਦੀਆਂ ਪੁਸਤਕਾਂ , ਉਨ੍ਹਾਂ ਦੇ ਵਿਦੇਸ਼ ਵਿੱਚ ਨਿੱਜੀ ਤਜਰਬਿਆਂ ਬਾਰੇ ਵੀ ਜਾਣਕਾਰੀ ਹਾਸਲ ਕੀਤੀ। ਉਨ੍ਹਾਂ ਦੇ ਨਿੱਜੀ ਅਨੁਭਵਾਂ ਤੇ ਮਿਹਨਤਕਸ਼ ਸੰਘਰਸ਼ ਬਾਰੇ ਸੁਣ ਕੇ ਸਰੋਤਿਆਂ ਨੇ ਬਹੁਤ ਕੁੱਝ ਸਿੱਖਿਆ।

ਇਸ ਬੈਠਕ ਵਿੱਚ ਸ. ਕਿਰਪਾਲ ਸਿੰਘ ਦਰਦੀ, ਐਸ ਦੀਵਾਨਾ, ਮੁਲਕੀਅਤ ਰਾਏ, ਏ.ਐਸ. ਆਜ਼ਾਦ (ਮਾਸਿਕ ਰਜਨੀ), ਗੁਰਪ੍ਰੀਤ ਸਿੰਘ ਬੱਧਣ, ਮਹਿੰਦਰ ਲਾਲ ਬੱਧਣ ਤੋਂ ਇਲਾਵਾ ਹੋਰ ਬਹੁਤ ਸਾਰੇ ਸਾਹਿਤ ਪ੍ਰੇਮੀ ਸ਼ਾਮਿਲ ਹੋਏ। ਕੇਂਦਰ ਪ੍ਰਧਾਨ ਨੇ ਆਏ ਹੋਏ ਮੁੱਖ ਮਹਿਮਾਨ ਪ੍ਰਿੰਸੀਪਲ ਪਾਖਰ ਸਿੰਘ ਦਾ ਅਤੇ ਸਾਰਿਆਂ ਸਾਹਿਤਕਾਰਾਂ, ਕਵੀਆਂ, ਲੇਖਕਾਂ ਅਤੇ ਹੋਰ ਪਤਵੰਤੇ ਸੱਜਣਾਂ ਦਾ ਧੰਨਵਾਦ ਕੀਤਾ। ਸਟੇਜ ਸੰਕਤਰ ਦੀ ਭੂਮਿਕਾ ਸ. ਬਹਾਦਰ ਸਿੰਘ ਚੱਢਾ ਨੇ ਬਾਖ਼ੂਬੀ ਨਿਭਾਈ।

— ਬਹਾਦਰ ਚੱਢਾ

ਮੋ. 94176-10120

## ਜਥੇਦਾਰ ਗੁਰਦੇਵ ਸਿੰਘ ਪਨੇਸਰ ਦਾ ਸਨਮਾਨ

ਜਲੰਧਰ:- ਸਿੱਖ ਕੌਮ ਦੇ ਮਹਾਨ ਜਰਨੈਲ, ਰਾਮਗੜ੍ਹੀਆ ਮਿਸਲ ਦੇ ਬਾਨੀ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਦਾ ਜਨਮ ਦਿਹਾੜਾ ਇਕ ਮਈ 2016, ਦਿਨ ਐਤਵਾਰ ਨੂੰ ਗੁਰਦੁਆਰਾ ਨੌਵੀਂ ਪਾਤਸ਼ਾਹੀ ਮੁਹੱਲਾ ਜੈਮਲ ਨਗਰ, ਜਲੰਧਰ ਵਿਖੇ ਬੜੀ ਸ਼ਰਧਾ ਭਾਵਨਾ ਨਾਲ ਮਨਾਇਆ ਗਿਆ। ਸਹਿਜ ਪਾਠ ਦੇ ਭੋਗ ਤੋਂ ਬਾਅਦ ਭਾਈ ਲਖਮੋਹਨ ਸਿੰਘ ਅਤੇ ਗਿਆਨੀ ਰਘਵੀਰ ਸਿੰਘ ਦੀਵਾਨਾ ਭੋਗਪੁਰ ਵਾਲਿਆਂ ਨੇ ਕੀਰਤਨ ਕੀਤਾ। ਇਸ ਤੋਂ ਬਾਅ ਦਸ. ਜਰਨੈਲ ਸਿੰਘ ਬੱਧਨ ਅਤੇ ਜੋਗਿੰਦਰ ਸਿੰਘ ਜੋਗੀ ਨੇ ਸਰਦਾਰ ਜੱਸਾ ਸਿੰਘ ਰਾਮਗੜ੍ਹੀਏ ਬਾਰੇ ਆਪਣੇ ਵਿਚਾਰ ਪੇਸ਼ ਕੀਤੇ।

ਇਸ ਉਪਰੰਤ ਸ. ਮੱਖਣ ਸਿੰਘ ਅਤੇ ਪੰਜਾਬੀ ਕਵੀ ਚਰਨ ਸਿੰਘ ਸੀਚੇਵਾਲ ਨੇ ਸਰਦਾਰ ਜੱਸਾ ਸਿੰਘ ਰਾਮਗੜ੍ਹੀਏ ਬਾਰੇ ਕਵਿਤਾਵਾਂ ਸੁਣਾ ਕੇ ਖ਼ੂਬ ਰੰਗ ਬੰਨ੍ਹਿਆ ਅਤੇ ਇਸਦੇ ਨਾਲ ਹੀ ਪੰਜਾਬੀ ਕਵੀ ਚਰਨ ਸਿੰਘ ਸੀਚੇਵਾਲ ਨੇ ਜਥੇਦਾਰ ਗੁਰਦੇਵ ਸਿੰਘ ਪਨੇਸਰ ਵੱਲੋਂ 31 ਸਾਲ ਤੋਂ ਸ਼ਹਿਰ ਦੇ ਵੱਖ ਵੱਖ ਗੁਰਦੁਆਰਿਆਂ ਵਿਚ ਸ਼ਰਧਾ ਭਾਵਨਾ ਅਤੇ ਨਿਸ਼ਕਾਮ ਸੇਵਾ ਨਾਲ ਆਪਣੇ ਜਰਨੈਲ ਦਾ ਜਨਮ ਦਿਹਾੜਾ ਮਨਾਉਣ ਕਰਕੇ ਉਨ੍ਹਾਂ ਬਾਰੇ ਕਵਿਤਾ ਵਿਚ ਲਿਖਿਆ ਕਾਵਿ ਚਿਤਰ ਪੜ੍ਹ ਕੇ ਵੀ ਸੁਣਾਇਆਂ ਅਤੇ ਲੋਈ ਨਾਲ ਸਨਮਾਨ ਕੀਤਾ। ਇਸ ਤੋਂ ਬਾਅਦ ਜਥੇਦਾਰ ਗੁਰਦੇਵ ਸਿੰਘ ਸਰਦਾਰ ਜੱਸਾ ਸਿੰਘ ਰਾਮਗੜੀਏ ਬਾਰੇ ਵਿਸਥਾਰ ਪੂਰਵਕ ਚਾਨਣਾ ਪਾਇਆ ਅਤੇ ਸੰਗਤਾਂ, ਸਹਿਯੋਗੀਆਂ ਅਤੇ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਧੰਨਵਾਦ ਕੀਤਾ। ਸਮਾਪਤੀ ਦੀ ਅਰਦਾਸ ਉਪਰੰਤ ਗੁਰੂ ਦਾ ਅਤੁਟ ਲੰਗਰ ਵਰਤਾਇਆ ਗਿਆ।

ਇਸ ਸਮੇਂ ਅਵਤਾਰ ਸਿੰਘ ਸੈਂਹਬੀ ਜਨਰਲ ਸਕੱਤਰ, ਹਰਦੇਵ ਸਿੰਘ ਬਾਹੜਾ, ਹਰਜੀਤ ਸਿੰਘ ਵਿਰਦੀ, ਅਜੀਤ ਸਿੰਘ ਲੰਮਾ ਪਿੰਡ, ਜ. ਤਜਿੰਦਰ ਸਿੰਘ ਭਾਟੀਆ, ਵਰਿੰਦਰ ਸਿੰਘ ਕੁੰਦੀ, ਨਾਜਰ ਸਿੰਘ ਖੱਖ, ਪੂਰਨ ਸਿੰਘ, ਮ. ਸੁਰਿੰਦਰ ਸਿੰਘ ਪਤਾਣਾ, ਜ. ਕਰਨੈਲ ਸਿੰਘ ਜੱਬਲ, ਸ਼ੀਤਲ ਸਿੰਘ, ਹਰਵਿੰਦਰ ਸਿੰਘ ਮਠਾੜੂ, ਪ੍ਰਿਤਪਾਲ ਸਿੰਘ ਪਨੇਸਰ, ਸੁਰਿੰਦਰ ਮੋਹਨ ਸਿੰਘ ਰੀਟਾਇਰਡ ਐਸ.ਡੀ. ਓ, ਅਮਰੀਕ ਸਿੰਘ ਮੁੱਖ ਸੇਵਾਦਾਰ ਗੁਰਦੁਆਰਾ ਸਾਹਿਬ, ਕਸ਼ਮੀਰ ਸਿੰਘ, ਤਰਲੋਚਨ ਸਿੰਘ, ਅਰਮਿੰਦਰ ਸਿੰਘ, ਹਰਜੀਤ ਸਿੰਘ ਜੇਡੂਸਿੰਘਾ, ਬਲਵਿੰਦਰ ਸਿੰਘ ਜੰਡੂਸਿੰਘਾ, ਉਪਕਾਰ ਸਿੰਘ ਪ੍ਰਧਾਨ ਗੁਰਦੁਆਰਾ ਅਜੀਤ ਨਗਰ, ਧਰਮਜੀਤ ਸਿੰਘ, ਸਤਪਾਲ ਸਿੰਘ, ਮੋਹਨ ਸਿੰਘ, ਨਰਿੰਦਰ ਸਿੰਘ ਵਿਰਦੀ, ਬਲਵਿੰਦਰ ਸਿੰਘ ਬੀ.ਐਸ. ਇੰਜ., ਸਤਨਾਮ ਸਿੰਘ ਗਦਾਈਪੁਰ, ਨਰੇਸ਼ ਗੁਪਤਾ, ਮਲਕੀਤ ਸਿੰਘ ਅਤੇ ਹੋਰ ਪਤਵੰਤਿਆਂ ਨੇ ਹਾਜ਼ਰੀ ਭਰੀ। ਸਟੇਜ ਸਕਤਰ ਦੀ ਸੇਵਾ ਹਰਵਿੰਦਰ ਸਿੰਘ ਨਾਗੀ ਨੇ ਨਿਭਾਈ।

ਰਿਪੋਰਟ—ਚਰਨ ਸੀਚੇਵਾਲਵੀ

ਪੰਜਾਬੀ ਕਵੀ

# ਸ੍ਰ. ਤਾਰਾ ਸਿੰਘ 'ਅਨਜਾਣ' ਦੀ 'ਸੰਭਾਲ'

ਸ੍ਰ. ਤਾਰਾ ਸਿੰਘ ਅਨਜਾਣ ਨੂੰ ਸੱਚੇ ਪਾਤਸ਼ਾਹ ਅਕਾਲ ਪੁਰਖ ਨੇ ਬਹੁਪੱਖੀ ਪ੍ਰਤਿਭਾ ਨਾਲ ਵਲੋਸਾਇਆ ਹੈ। 'ਅਨਜਾਣ' ਇਕ ਭਾਵਾਨ ਅਧਿਆਪਕ, ਨਾਮਧਾਰੀ ਸੰਤ ਸਮਾਜ ਦੇ ਸੱਚੇ ਸੁੱਚੇ ਸੇਵਕ, ਪੰਜਾਬੀ ਮਾਂ ਬੋਲੀ ਲਈ ਹਰ ਦਰਦ ਸਹਿਣ ਲਈ ਤਤਪਰ ਇਨਸਾਨ ਇਕ ਅਲੋਚਕ, ਵਾਰਤਾਕਾਰ, ਬਾਣੀਆਂ ਦੇ ਅਧਿਐਨ ਤੇ ਇਤਿਹਾਸ ਸੰਬੰਧੀ ਰਚਨਾਵਾਂ ਦੇ ਲੇਖਕ, ਮਨੁੱਖੀ ਕਦਰਾਂ ਕੀਮਤਾਂ, ਸਤਿਗੁਰੂ ਜੀ ਦੀ ਸ਼ਰਧਾ ਤੋਂ ਸਦਾ ਅਨਜਾਣ ਬਣ ਕੇ, ਜਾਣੇ ਪਛਾਣੇ ਨੂੰ ਆਪਣੇ ਰੱਬੀ ਹਾਸੇ ਠਠੇ ਨਾਲ ਐਸੀ ਪਟਕਨੀ ਮਾਰਨੀ ਕਿ ਉਹ ਸੰਭਲੇ ਤਾਂ ਕਿਵੇਂ ਸੰਭਲੇ ? ਇਹ ਸਾਰੇ ਮੀਰੀ ਗੁਣ ਸਤਿਗੁਰੂ ਰਾਮ ਸਿੰਘ ਜੀ ਦੀ ਅਪਾਰ ਬਖ਼ਸ਼ਿਸ਼ ਨਾਲ ਮਿਲੇ ਹਨ ਪਿਛਲੀ ਅਅਧੀ ਸਦੀ ਤੋਂ ਕਵਿਤਾ ਦੀ ਦਾਤ ਵੀ ਆਪ ਨੂੰ ਪ੍ਰਾਪਤ ਹੈ।

ਉਨ੍ਹਾਂ ਦੀ ਸਜਰੀ ਰਚਨਾ 'ਸੰਭਾਲ' ਤੋਂ ਭਲੀ ਭਾਂਤੀ ਲਗਦੀ ਹੈ। 'ਸੰਭਾਲ' (50 ਸਾਲ ਤੋਂ ਵਧ ਸਮੇਂ ਵਿਚ ਸਟੇਜ ਉਤੇ ਪੇਸ਼ ਕੀਤੀਆਂ ਅਤੇ ਲਾਹੀਆ ਕਵਿਆਤਾਵਾਂ)

ਅਨਜਾਣ ਜੀ ਨੇ ਸਤਿਗੁਰੂ ਰਾਮ ਸਿੰਘ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ, ਸ਼ਹੀਦ ਬਾਬ ਲਹਿਣਾ ਸਿੰਘ ਦੀਆਂ ਜੀਵਨੀਆਂ, ਸਤਿਗੁਰੂ ਰਾਮ ਸਿੰਘ ਜੀ ਤੇ ਕੂਕਾ ਲਹਿਰ, ਹੁਕਮਨਾਮੇ, ਸਤਿਗੁਰੂ ਰਾਮ ਸਿੰਘ ਜੀ ਤੇ ਅਧਿਐਨ, ਨਾਮਧਾਰੀ ਇਤਿਹਾਸ, ਕਈ ਨਿਬੰਧ ਸੰਗ੍ਰਹਿ, ਨਾਵਲ ਤੇ ਮਹੱਤਵਪੂਰਨ 'ਟਕਸਾਲੀ ਪੰਜਾਬੀ ਵਿਆਕਰਨ' ਤੇ ਹੋਰ ਅਣਮੁੱਲਾ ਖ਼ਜ਼ਾਨਾ ਸਤਿਗੁਰਾਂ ਦੇ ਚਰਨਾਂ ਵਿਚ ਸਮਰਪਿਤ ਕੀਤਾ ਹੈ। ਉਨ੍ਹਾਂ ਦੀ ਸੰਭਾਲ ਸਾਡੇ ਸਾਰਿਆਂ ਲਈ ਰਾਹ ਦਸੇਰਾ ਬਣ ਗਈ ਹੈ। ਹੁਕਮ ਸਤਿਗੁਰੂ ਦਾ 'ਅਨਜਾਣ' ਦੀ ਕਾਨੀ ਹੁਣ ਅਨਜਾਣ ਨਹੀਂ ਰਹੀ, ਉਹ ਸਦਾ ਲਈ ਸਤਿਕਾਰਯੋਗ ਬਣੀ ਰਹੇਗੀ।

ਉਨ੍ਹਾਂ ਦੀ ਸੱਚਖੰਡ ਵਾਸੀ ਸੁਪਤਨੀ ਪ੍ਰੋ. ਜਸਪਾਲ ਕੌਰ ਸੱਗੂ ਜੋ 11 ਜਨਵਰੀ 2009 ਨੂੰ ਸੰਘਰਸ਼ਮਈ ਤੇ ਉਚਾ ਸੁੱਚਾ ਜੀਵਨ ਜੀਅ ਕੇ ਸਤਿਗੁਰਾਂ ਦੇ ਚਰਨਾਂ ਵਿਚ ਜਾ ਬਿਰਾਜੇ ਹਨ। ਇਸ ਪੁਸਤਕ ਵਿਚ ਉਨ੍ਹਾਂ ਦੀ ਝਲਕ ਸਾਫ਼ ਨਜ਼ਰ ਆਉਂਦੀ ਹੈ। ਮੈਨੂੰ ਉਸ ਸਮਾਗਮ ਵਿਚ ਦਰਸ਼ਕ ਵਜੋਂ ਹੱਕ ਹਾਸਿਲ ਹੋਇਆ। ਜਿੱਥੇ ਸਤਿਗੁਰੂ ਜਗਜੀਤ ਸਿੰਘ ਹੁਰਾਂ ਨੇ ਬੀਬੀ ਜੀ ਨੂੰ ਆਪਣੇ ਕਰ-ਕਮਲਾਂ ਦੁਆਰਾ ਸ਼ਹੀਦ ਬਾਬਾ ਲਹਿਣਾ ਸਿੰਘ ਐਵਾਰਡ ਦਿੱਤਾ ਸੀ। ਬੀਬੀ ਜੀ ਹਮੇਸ਼ਾਂ ਅਨਜਾਣ ਜੀ ਦੀ ਪੈੜ ਤੁਰੇ। ਹੁਣ ਉਨ੍ਹਾਂ ਨਮਿਤ ਸਰਦਾਰਨੀ ਜਸਪਾਲ ਕੌਰ ਟਰੱਸਟ (ਰਜਿ.) ਦਿੱਲੀ ਵੱਲੋਂ ਹਰ ਸਾਲੇ ਪੰਜਾਬੀ ਵਿਚ ਉਚ ਵਿਦਿਆ ਪ੍ਰਾਪਤ IAS, IPS, IFS ਅਧਿਕਾਰੀਆਂ ਨੂੰ ਸਨਮਾਨ ਵਜੋਂ ਯਾਦਗਾਰੀ ਭੇਂਟ ਦਿੱਤੀ ਜਾਦੀ ਹੈ। ਅਨਜਾਣ ਜੀ ਦੇ ਧਰਮ ਪਿਤਾ ਸਚਖੰਡ ਵਾਸੀ ਪ੍ਰਸਿੱਧ ਲੇਖਕ ਕਵੀ ਤੇ ਚਿੱਤਰਕਾਰ ਸ੍ਰ. ਨਿਰੰਜਣ ਸਿੰਘ ਜਯੋਤੀ (ਮਥਾਰੂ) ਤੇ ਬੀਬੀ ਜਸਪਾਲ ਕੌਰ ਦੇ ਭਰਾ ਸ੍ਰ. ਗੁਰਦੀਪ ਸਿੰਘ ਐਮ.ਏ. ਵੀ ਉਚ ਕੋਟੀ ਦੇ ਸ਼ਾਇਰ ਹਨ। ਇਹ ਸਾਰਾ ਪਰਵਾਰ ਸਾਹਿਤਕ ਗੁਲਦਸਤਾ, ਭਾਵੇਂ ਫੁੱਲ ਇਕ ਰੰਗ ਦੇ ਨਹੀਂ, ਨਾ ਹੋਣ ਮਹਿਕ ਸਾਹਿਤਕ ਹੈ।

ਇਨ੍ਹਾਂ ਸਾਰੇ ਤੱਥਾਂ ਤੇ ਚੀਨੀ ਵਾਲੇ ਸਤਿਗੁਰੂ ਜੀ ਦੀ ਬਖ਼ਸ਼ਿਸ਼ ਤੇ ਨਾਮਧਾਰੀ ਸਮਾਜ ਵਿਚ ਉਚਾ ਰੁੱਤਬਾ ਸਤਿਕਾਰਯੋਗ ਹੰਸਪਾਲ ਜੀ ਦੇ ਨਿਕਟਵਰਤੀ ਮੰਨੇ ਜਾਂਦੇ ਤੇ ਵਿਦਿਆ ਦੇ ਪਰਸਾਰ ਲਈ ਆਪਣੇ ਸਾਥੀਆਂ ਨਾਲ ਸਿਰੜੀ ਜੀਉਣ ਦਾ ਅਨਜਾਣ ਦੀ ਇਹ 'ਸੰਭਾਲ' ਕੇ ਰੱਖਣ ਵਾਲੀ ਪੁਸਤਕ ਹੈ। ਹਰ ਪੱਖੋਂ ਸੰਪੂਰਨ ਤੇ ਸਲਾਹਣਯੋਗ ਹੈ। ਕਿਤੇ ਵੀ ਕਵਿਤਾ ਵਿਚ ਕਿੰਤੂ ਪ੍ਰੰਤੂ ਨਹੀਂ ਹੈ। ਅਨਜਾਣ ਜੀ ਬਹੁਪੱਖੀ ਸਰਵਉਤਮ, ਸਦਾ ਖੇੜਾ ਵੰਡਦੇ ਮਨੁੱਖ ਹੀ ਨਹੀਂ, ਮਨੁੱਖਤਾ ਤੇ ਵਿਦਿਆ ਦੇ ਚਾਨਣ ਮੁਨਾਰੇ ਪਥ ਪ੍ਰਦਰਸ਼ਕ ਕਹਾ ਤਾਂ ਹੀ ਅਨਜਾਣ ਜੀ ਦਾ ਅਨਜਾਣਾ ਪੱਖ ਸੋਭਦਾ ਹੈ।

ਮੈਨੂੰ ਯਾਦ ਹੈ ਮੈਂ ਆਪਣੀ ਇਕ ਪੁਸਤਕ ਜਦੋਂ ਉਨ੍ਹਾਂ ਨੂੰ ਭੇਂਟ ਕਰਨ ਲਈ ਗਿਆ ਤਾਂ ਸ੍ਰੀ ਜਗਦੀਸ਼ ਕੌਸ਼ਲ ਜੀ ਦੇ ਘਰ ਹਾਸੇ ਠਠੇ ਵਿਚ ਕਹਿਣ ਲੱਗੇ, ਲੈ ਬਈ ਪੰਡਤਾ ਹੁਣ 'ਰਤਨ' ਵੀ ਵਾਰਤਾ ਲਿਖਣ ਲੱਗ ਪਿਆ ਹੈ, ਪਤਾ ਹੀ ਨਹੀਂ ਲੱਗਾ, ਪਰ ਮੈਨੂੰ ਪਤਾ ਲੱਗ ਗਿਆ ਹੈ ਕਿ ਅਨਜਾਣ ਜੀ ਸਰਬ ਕਲਾ ਭਰਪੂਰ ਮਨੁੱਖੀ ਜੀਉੜੇ ਤੇ ਸਰਧਾਵਾਨ ਉਚ ਕੋਟੀ ਦੇ ਕਵੀ ਹਨ। ਉਚੀ ਉਡਾਰ ਵਾਲੀ ਉਨ੍ਹਾਂ ਦੀ ਇਹ ਰਚਨਾ ਸੰਭਾਲ ਕੇ ਰੱਖਣ ਵਾਲੀ 'ਸੰਭਾਲ' ਹੈ! ਆਮੀਨ!

—ਸੈਂਭੀ ਹਰਭਜਨ ਸਿੰਘ 'ਰਤਨ'
98109-60100

ਗੀਤ

## ਸ਼ਹੀਦਾਂ ਦੇ ਸਰਤਾਜ ਗੁਰੂ ਅਰਜਨ ਦੇਵ ਜੀ

ਸ਼ਹੀਦਾਂ ਦੇ ਸਰਤਾਜ ਗੁਰੂ ਅਰਜਨ ਦੇਵ ਜੀ ਨੇ
ਸ਼ਹੀਦੀ ਜਾਮ ਪਹਿਨਾਇਆ
ਵਿਚ ਲਾਹੌਰ ਦੇ ਗੁਰਾਂ ਨੇ
ਤੱਤਾ ਰੇਤਾ ਸੀ ਸੀਸ ਤੇ ਪਵਾਇਆ।
ਸ਼ਹੀਦਾਂ ਦੇ ਸਰਤਾਜ ........................।
ਡੋਲ ਖਲੋਤਾ ਧਰਮ ਗਰਕ ਹੋਈ ਖਲਕਤ ਪਾਪਾਂ ਵਿਚਕਾਰ।
ਕ੍ਰਿਪਾ ਕਰੋ ਪ੍ਰਭੂ ਧਰਤੀ ਨੇ ਰੋ ਰੋ ਕੀਤੀ ਪੁਕਾਰ।
ਸੁਣ ਪੁਕਾਰ ਗੁਰੂ ਨਾਨਕ ਧਰਤੀ ਤੇ ਪੰਜਵਾਂ ਅਵਤਾਰ ਆਇਆ
ਸ਼ਹੀਦਾਂ ਦੇ ਸਿਰਤਾਜ ........................।
ਚੰਦੂ ਜਿਹੇ ਦੁਸ਼ਮਣਾ ਨੇ ਗੁਰਾਂ ਨੂੰ ਕਸ਼ਟ ਦਵਾਏ।
ਦੇਗਾਂ ਚਾੜ੍ਹ ਗੁਰ ਉਬਲਦੇ ਜਲ ਵਿਚ ਬਠਾਏ।
ਮੂੰਹੋ ਸੀ ਨਾ ਨਿਕਲੀ ਤਨ ਛਾਲੇ ਛਾਲੇ ਕਰਵਾਇਆ।
ਸ਼ਹੀਦਾਂ ਦੇ ਸਿਰਤਾਜ ........................।
ਕਿਲ੍ਹਾ ਵੇਖ ਲਾਹੌਰ ਦਾ ਗੁਰਾਂ ਦੀ ਸ਼ਹੀਦੀ ਯਾਦ ਆਏ।
ਬੱਲ ਹੁੰਦਿਆਂ ਨਿਰਬਲ ਹੋਏ ਭਾਣੇ ਵਿਚ ਕਸ਼ਟ ਉਠਾਏ।
ਜੱਗ ਵਿਚ ਜਾਮ ਸ਼ਹੀਦੀ ਪਾ ਕੇ ਸਿਧਾ ਸਵਰਗ ਸਿਧਾਇਆ
ਸ਼ਹੀਦਾਂ ਦੇ ਸਰਤਾਜ ........................।

— ਸੁਲੱਖਣ ਸਿੰਘ ਭਿੰਡਰ
ਮੋ. 95690-82188

## ਵਰਿਆਮ ਨੂੰ ਸਹਾਇਤਾ

| | |
|---|---|
| ਵਲੋਂ ਸਾਧ ਸੰਗਤ ਦਿੱਲੀ ਮੇਲਾ ਬਸੰਤ ਪੰਚਮੀ ਦੇ ਮੌਕੇ | 2100/- |
| ਜਥੇਦਾਰ ਸੇਵਾ ਸਿੰਘ ਜੀ ਦੇ ਪ੍ਰੀਵਾਰ ਵਲੋਂ ਜਥੇਦਾਰ ਜੀ ਦੇ ਭੋਗ ਸਮੇਂ (ਸ੍ਰ. ਸਰਬਸ਼ਕਤੀਮਾਨ ਸਿੰਘ ਜੀ ਰਾਹੀਂ ਪ੍ਰਾਪਤ ਹੋਏ) | 1100/- |
| ਸੰਤ ਗੁਰਦਰਸ਼ਨ ਸਿੰਘ ਵਲੋਂ ਆਪਣੇ ਪਿਤਾ ਜੀ ਦੇ ਭੋਗ ਸਮੇਂ | 500/- |
| ਸ੍ਰ. ਚਰਨ ਸਿੰਘ ਸੀਚੇਵਾਲ | 500/- |
| ਕੁਲਜਿੰਦਰ ਸਿੰਘ ਬਾਜਵਾ (ਸਰਕਾਰੀ ਲੈਕਚਰਾਰ) (ਮਾਰਫ਼ਤ ਸੰਤ ਬਲਵੰਤ ਸਿੰਘ ਜੇ.ਈ.) ਦਸੂਹਾ | 1000/- |
| ਗੁਪਤਦਾਨ ਮਾਰਫਤ ਸ੍ਰ. ਸੁਵਰਨ ਸਿੰਘ ਜੀ ਵਿਰਕ | 1100/- |
| ਸੰਤ ਰਤਨ ਸਿੰਘ ਅੰਮ੍ਰਿਤਸਰ | 500/- |
| ਸੰਤ ਹੀਰਾ ਸਿੰਘ ਅੰਮ੍ਰਿਤਸਰ | 1100/- |
| ਸੰਤ ਇਕਬਾਲ ਸਿੰਘ | 500/- |

## ਦੋ ਗ਼ਜ਼ਲਾਂ

*-ਮਹਿਮਾ ਸਿੰਘ ਤੂਰ (ਹਲਵਾਰਵੀ)*

(1)

ਸਦੀਵੀ ਨਹੀਂ ਕੋਈ ਬਖਤਾਵਰੀ,
ਸਦਾ ਵੇਲ ਸੱਚ ਦੀ ਹੀ ਰਹਿੰਦੀ ਹਰੀ।
ਕਦੇ ਅੱਗ ਵਰਗੇ ਤੇ ਰਿਮਝਿਮ ਕਦੇ,
ਇਹੀ ਤਾਂ ਹੈ ਸ਼ਬਦਾਂ ਦੀ ਜਾਦੂਗਰੀ।
ਬੜੀ ਵਾਰ ਦਿਲ ਨੂੰ ਹਾਂ ਮੈਂ ਰੋਕਦਾ,
ਹਰਿਕ ਕਮਕਦਾ ਸੋ ਨਾ ਹੁੰਦੀ ਖਰੀ।
ਕਿਸੇ ਛੋਹ ਦਾ ਜਾਦੂ ਹੈ ਲੱਭਦਾ ਕੋਈ,
ਚਿਰਾਂ ਤੋਂ ਇਹ ਮੇਰਾ ਬਦਨ ਮਰਮਰੀ,
ਕਦੋਂ ਦੀ ਹੈ ਇਹ ਵੀ ਤਾਂ ਚੁੱਪ ਹੀ ਦਿਲਾ,
ਹਵਾਵਾਂ 'ਚ ਸੁਣਦੀ ਰਹੀ ਜੋ ਬੰਸਰੀ।
ਸਿਤਾਰੇ ਵੀ ਨੇੜੇ ਸੀ ਲਗਦੇ ਬੜੇ ,
ਮਿਡੇ ਅੱਗੇ ਸੀ ਇਕ ਤੇਰੀ ਨਾਬਰੀ।
ਜਦੋਂ ਝੀਲ ਕੰਢੇ ਤੂੰ ਆ ਕੇ ਖੜੇਂ ,
ਹਵਾਵਾਂ 'ਚ ਘੁਲਦੀ ਹੈ ਭਾਹ ਸੰਗਤਰੀ।

(2)

ਕਿਉਂ ਬੁਲਾਉਂਦੇ ਹੋ ਬੱਕਰੇ ਸਾਹਿਬ,
ਲੋਕ ਹੁੰਦੇ ਨੇ ਅੱਥਰੇ ਸਾਹਿਬ।
ਭੱਤੇ ਸਿਰ ਤੇ ਪੰਜਾਬਣਾਂ ਚੁੱਕੇ,
ਇਹ ਨੇ ਅੰਮ੍ਰਿਤ ਦੇ ਛੱਕਰੇ ਸਾਹਿਬ।
ਮਰਦ ਸ਼ਬਦਾਂ ਤੇ ਕਾਇਮ ਰਹਿੰਦੇ ਨੇ,
ਭਾਵੇਂ ਹੋ ਜਾਣ ਡੱਕਰੇ ਸਾਹਿਬ।
ਖ਼ੂਨ ਦੇ ਕੇ ਕਰੇ ਅਸੀ ਰੈਲੇ,
ਵਕਤ ਜਿਹੜੇ ਸੀ ਅੱਕਰੇ ਸਾਹਿਬ।
ਸਖ਼ਤ ਮਿਹਨਤ 'ਚੋਂ ਉੱਭਰ ਨੇ ਇਹ,
ਖੇਤ ਦਿਸਦੇ ਜੋ ਪੱਧਰੇ ਸਾਹਿਬ।
ਸਾਡੇ ਹੱਥਾਂ ਤੇ ਕਿਰਤ ਦੇ ਅੱਟਣ,
ਹੌਸਲੇ ਸਾਡੇ ਸੱਜਰੇ ਸਾਹਿਬ।
ਖੇਡ ਸਾਡੀ ਹੈ ਦੂਰ ਦੀ ਕੌਡੀ,
ਪੱਤੇ ਰਖਦੇ ਹਾਂ ਵੱਖਰੇ ਸਾਹਿਬ।
ਦੇਖ ਚਮਡੇ ਪੰਜਾਬ ਦੀ ਤੂੜੀ,
ਇਹ ਨੇ ਸੋਨੇ ਦੇ ਪੱਤਰੇ ਸਾਹਿਬ।

# ਮੇਰਾ ਰੇਡੀਓ ਸੈੱਟ

—ਬਲਦੇਵ ਮਾਧੋਪੁਰੀ

ਇਕ ਦਿਨ ਕਹਾਣੀਕਾਰ ਭੁਪਿੰਦਰ ਉਸਤਾਦ ਆਇਆ, ਮੈਂ ਉਹਨੂੰ ਪੁਛਿਆ, " ਉਸਤਾਦ ਜੀ ਤੁਹਾਨੂੰ ਪਤਾ ਆਪਣੇ ਦੇਸ਼ ਵਿਚ ਰੇਡੀਓ ਕਦੋਂ ਚਾਲੂ ਹੋਇਆ ਸੀ। ਕਹਿੰਦਾ,"ਮੈਨੂੰ ਤਾਂ ਕੋਈ ਪਤਾ ਨਹੀਂ ........ ਤੁਸੀਂ ਨੈੱਟ ਤੇ ਕਿਉਂ ਨਹੀਂ ਵੇਖ ਲੈਂਦੇ ਉਥੋਂ ਝੱਟ ਪਤਾ ਲੱਗ ਜਾਣੈ। ਕਿਸੇ ਮੁੰਡੇ ਨੂੰ ਕਹੋ, ਉਹ ਤੁਹਾਨੂੰ ਵੇਖ ਕੇ ਦੱਸ ਦਊਗਾ... ਮੈਨੂੰ ਵੀ ਇਕ ਦਿਨ ਖਿਆਲ ਵਿਚ ਆਇਆ ਸੀ ਕਿ ਇਧਰ ਪੰਜਾਬ ਵਿਚ ਰੇਲ ਚੱਲਣੀ ਕਦੋਂ ਚਾਲੂ ਹੋਈ ਸੀ? ਮੈਂ ਆਪਣੇ ਦੋਹਤੇ ਨੂੰ ਕਿਹਾ-ਉਸਨੇ ਝੱਟ ਨੈੱਟ ਚਾਲੂ ਕੀਤਾ ਤੇ ਝੱਟ ਦੇਖ ਕੇ ਮੈਨੂੰ ਦੱਸ ਦਿਤਾ ਕਿ ਸੰਨ 1905 ਵਿਚ ਰੇਲ ਚਾਲੂ ਹੋਈ ਸੀ।"

ਮੈਨੂੰ ਰੇਡੀਓ ਸੁਣਨ ਦਾ ਬੜਾ ਸ਼ੌਕ ਹੈ ਖਾਸ ਤੌਰ ਤੇ ਪੁਰਾਣੇ ਫ਼ਿਲਮੀ ਗਾਣੇ। ਪਹਿਲੋ-ਪਹਿਲ ਮਨੋਰੰਜਨ ਦੇ ਅਲਗ ਹੀ ਸਾਧਨ ਸਨ। ਸੁਣਿਆ ਪਹਿਲਿਆਂ ਜ਼ਮਾਨਿਆ ਵਿਚ ਕੰਜਰੀਆਂ ਨੱਚਕੇ ਲੋਕਾਂ ਦਾ ਮਨੋਰੰਜਨ ਕਰਦੀਆਂ ਹੁੰਦੀਆਂ ਸਨ। ਜਿਉਂ ਜਿਉਂ ਸਮਾਂ ਬਦਲਦਾ ਗਿਆ, ਮਨੋਰੰਜਨ ਦੇ ਸਾਧਨ ਵੀ ਬਦਲਦੇ ਗਏ। ਮੁਸਲਮਾਨ ਰਾਜਿਆਂ ਦੇ ਵੇਲੇ ਦਰਬਾਰ ਵਿਚ ਮੁਜਰਾ (ਨਾਚ-ਗਾਣੇ) ਕੰਜਰੀਆਂ ਕਰਦੀਆਂ ਸਨ ਤੇ ਨਾਚ ਨਾਲ ਕਾਇਲ ਕਰਕੇ ਅਮੀਰਜ਼ਾਦਿਆਂ ਕੋਲੋਂ ਪੈਸੇ ਜਾਂ ਗਹਿਣੇ ਬਟੋਰ ਲੈਂਦੀਆਂ ਸਨ। ਅੱਜ ਤੋਂ ਕੋਈ ਦੋ ਸੋ ਸਾਲ ਪਹਿਲਾਂ ਤੱਕ ਇਸ ਤਰ੍ਹਾਂ ਦਿਲ ਬਹਿਲਾਉਣ ਦਾ ਸਿਲਸਿਲਾ ਚਲਦਾ ਰਿਹਾ ਤੇ ਹੋਲੀ ਹੋਲੀ ਇਸ ਵਿਚ ਬਦਲਾਵ ਆਉਣਾ ਸ਼ੁਰੂ ਹੋ ਗਿਆ। ਪਹਿਲੋਂ ਇਹ ਕੰਮ ਥੱਲੇ ਧਰਤੀ ਤੇ ਬੈਠਕੇ ਹੀ ਹੁੰਦਾ ਸੀ, ਬਿਜਲੀ ਨਹੀਂ ਸੀ ਹੁੰਦੀ, ਜਿਥੇ ਕਿਤੇ ਵੀ ਜਲਸਾ ਜਾਂ ਮੁਜਰਾ ਹੋਣਾ ਉਨ੍ਹਾਂ ਨੇ ਨਾਲ ਇਕ ਮਿਸਾਲਚੀ ਰੱਖਿਆ ਹੁੰਦਾ ਸੀ। ਗਾਉਣ ਵਾਲੀ ਨੇ ਨੱਚਦੀ ਨੇ ਜਿਧਰ ਨੂੰ ਵੀ ਮੂੰਹ ਕਰਨਾ, ਸਿਆਲਜੀ ਨੇ ਝਟ ਉਧਰ ਨੂੰ ਜਾਕੇ ਮਿਸਾਲ ਮੋਹਰੇ ਕਰਨੀ, ਤਾਕਿ ਨੱਚਣ ਵਾਲੀ ਦਾ ਮੂੰਹ ਦੇਖਣ ਵਾਲਿਆਂ ਨੂੰ ਦਿੱਸ ਸਕੇ।

ਸਮੇਂ ਨੇ ਕਰਵਟ ਬਦਲੀ, ਮਿੱਟੀ ਦੇ ਤੇਲ ਨਾਲ ਚੱਲਣ ਵਾਲੇ ਗੈਸ ਬਣ ਗਏ, ਜਿਹੜੇ ਕਿ ਹਵਾ ਭਰਕੇ ਚਲਦੇ ਸਨ। ਉਨ੍ਹਾਂ ਦੀ ਲਾਈਟ ਬੜੀ ਚਿੱਟੀ ਤੇ ਤੇਜ਼ ਹੁੰਦੀ ਸੀ। ਜਲਸੇ ਕਰਨ ਵਾਲੇ ਆਪਣੇ ਨਾਲ ਗੈਸ ਵੀ ਲੈਕੇ ਆਉਂਦੇ ਸਨ। ਕਈ ਵਾਰ ਹਵਾ ਭਰਨ ਲੱਗਿਆਂ ਗੈਸ ਦਾ ਮਿੰਟਲ ਝੜ ਜਾਣਾ ਤਾਂ ਨਾਚ ਗਾਣੇ ਦਾ ਸਾਰਾ ਸੁਆਦ ਹੀ ਕਿਰਕਿਰਾ ਹੋ ਜਾਣਾ।

ਲੋਕਾਂ ਦਾ ਮਨੋਰੰਜਨ ਕਰਨ ਲਈ, ਨਕਲਾਂ ਵੀ ਲਾਈਆਂ ਜਾਂਦੀਆਂ ਸਨ। ਇਹ ਕੰਮ ਆਮ ਤੌਰ ਤੇ ਮੁਸਲਮਾਨ ਹੀ ਕਰਦੇ ਹੁੰਦੇ ਸਨ। ਕਿਸੇ ਦੀ ਨਕਲ ਲਾਕੇ ਜਾਂ ਕੋਈ ਲੋਕਾਂ ਨੂੰ ਹਸਾਉਣ ਵਾਲੀ ਗੱਲ ਕਰਕੇ ਹਸਾਉਂਦੇ ਹੁੰਦੇ ਸਨ। ਫੇਰ ਇਹ ਕੰਮ ਇਧਰਲੇ ਨਕਲੀਏ ਵੀ ਕਰਨ ਲੱਗ ਪਏ। ਨਕਲੀਆਂ ਦੇ ਨਾਲ-ਨਾਲ 'ਰਾਸਧਾਰੀਏ' ਵੀ ਇਹ ਕੰਮ ਕਰਨ ਲੱਗ ਪਏ, ਉਹ ਆਮ ਤੌਰ ਤੇ ਕ੍ਰਿਸ਼ਨ-ਲੀਲਾ ਹ੍ਰੀ ਕਰਦੇ ਹੁੰਦੇ ਸਨ। ਮਨਸੁਖੀਆ ਲੋਕਾਂ ਨੂੰ ਹਸਾਉਂਦਾ ਹੁੰਦਾ ਸੀ। ਫੇਰ ਇਧਰਲੇ ਨਕਲੀਏ ਧਾਰਮਿਕ ਡਰਾਮੇ ਕਰਨ ਲੱਗ ਪਏ। ਰਾਤ ਨੂੰ 12 ਵਜੇ ਤੱਕ ਪਹਿਲਾਂ ਨਚਾਰਾਂ ਨੇ ਲੋਕਾਂ ਨੂੰ ਉਨ੍ਹਾਂ ਦੇ ਮਨ-ਪਸੰਦ ਗਾਣੇ ਗਾ ਕੇ ਸੁਣਾਉਣੇ ਤੇ ਫੇਰ ਕੋਈ ਧਾਰਮਿਕ ਡਰਾਮਾ ਸ਼ੁਰੂ ਕਰ ਲੈਣਾ, ਜਿਹੜਾ ਸਵੇਰੇ 4-5 ਵਜੇ ਤੱਕ ਚਲਦਾ ਹੁੰਦਾ ਸੀ। ਡਰਾਮੇ ਵਿਚਲੇ ਕਾਲਾਕਾਰ ਲੋਕਾਂ ਨੂੰ ਕੀਲ ਕੇ ਬਿਠਾਈ ਛੱਡਦੇ ਸਨ। ਤੇ ਉਨ੍ਹਾਂ ਕੋਲੋਂ ਵੇਲਾਂ ਦੇ ਰੂਪ ਵਿਚ ਇਕ-ਇਕ ਰੁਪਿਆ ਵੀ ਲੈ ਲੈਂਦੇ ਸਨ। ਲੋਕ ਖੁਸ਼ ਹੋਕੇ ਪੈਸੇ ਦਿੰਦੇ ਸਨ। ਨਕਲਾਂ ਦੇਖਣ ਤਾਂ ਮੈਂ ਵੀ ਜਾਂਦਾ ਰਿਹਾ ਹਾਂ। ਕੀ ਕਰਨਾ ਸਿਰ ਤੇ ਚਾਦਰ ਦਾ ਮੁੜਾਸਾ ਮਾਰ ਲੈਣਾ ਤੇ ਸਾਰੀ ਰਾਤ ਬੈਠੇ ਨਕਲਾਂ ਜਾਂ ਡਰਾਮਾ ਦੇਖਦੇ ਰਹਿਣਾ। ਤੜਕੇ ਜਦ ਉਨ੍ਹਾਂ ਨੇ ਆਪਣੇ ਸਾਜ਼ ਸਾਂਭ ਲੈਣੇ ਤਦ ਹੀ ਉੱਠ ਕੇ ਆਉਣਾ। ਅੰਗਰੇਜ਼ਾਂ ਦੇ ਵੇਲੇ ਕਿਸੇ ਨੇ ਕਾਢ ਕੱਢੀ, ਤਵਿਆਂ ਵਾਲੀ ਮਸ਼ੀਨ (ਗ੍ਰਾਮੋਫੋਨ) ਬਣਾ ਦਿੱਤੀ, ਜਿਹੜੀ ਕਿ ਚਾਬੀ ਭਰਨ ਨਾਲ ਚਲਦੀ ਸੀ ਤੇ ਉਸ ਉਤੇ ਸਲੋਲੈਟ ਦਾ ਕਾਲੇ ਰੰਗ ਦਾ ਤਵਾ ਰੱਖ ਕੇ ਸੋਨਬਕਸ ਵਿਚ ਸੂਈ ਕੱਸ ਕੇ ਰਿਕਾਟ ਉਤੇ ਰੱਖ ਦਿੱਤਾਂ ਜਾਂਦਾ ਸੀ। ਜਿਸ ਵੇਲੇ ਰਿਕਾਟ ਘੁੰਮਣਾ, ਉਸ ਵਿਚੋਂ ਗਾਉਣ ਵਾਲੇ ਦੀ ਆਵਾਜ਼ ਆਉਣ ਲੱਗ ਪੈਂਣੀ ਤੇ ਗਾਣਾ ਵੱਜਣ ਲੱਗ ਪੈਂਣਾ। ਇਹ ਮਨੋਰੰਜਨ ਦਾ ਸਿਲਸਲਾ ਤਕਰੀਬਨ 25-30 ਸਾਲ ਤੋਂ ਹਟਿਆ ਹੈ। ਵਿਆਹ ਸ਼ਾਦੀਆਂ ਵੇਲੇ ਗ੍ਰਾਮੋਫੋਨ ਦੇ ਨਾਲ ਐਂਪਲੀਫਾਇਰ ਰਾਹੀਂ ਲਾਊਡ-ਸਪੀਕਰ ਵੱਜਦਾ, ਜਿਸਦੀ ਆਵਾਜ਼ ਦੂਰ-ਦੂਰ ਤੱਕ ਸੁਣਾਈ ਦੇਂਦੀ ਸੀ। ਸਭ ਲੋਕ ਲਾਊਡ-ਸਪੀਕਰ ਸੁਣਕੇ ਬੜੇ ਖੁਸ਼ ਹੁੰਦੇ ਸਨ। ਜਦੋਂ ਵੀ ਪਿੰਡ ਵਿਚ ਕਿਸੇ ਦੇ ਵਿਆਹ ਹੋਣਾ, ਸਪੀਕਰ ਜ਼ਰੂਰ ਲਾਇਆ ਜਾਂਦਾ ਤੇ ਰਾਤ-ਪੁਰ-ਦਿਨੇ ਤਿੰਨ ਦਿਨ ਵੱਜਦਾ ਹੀ ਰਹਿਣਾਂ। ਅਸੀਂ ਵੀ ਤਵਿਆਂ ਵਾਲੀ ਮਸ਼ੀਨ ਕੋਲ ਜਾ ਖੜ੍ਹੇ ਹੋਣਾ ਤੇ ਗਾਣੇ ਸੁਣਨੇ। ਹਰ ਰਿਕਾਟ ਵੱਜਣ ਤੋਂ ਬਾਅਦ ਉਸ ਦਾ ਦੂਸਰਾ ਪਾਸਾ ਬਦਲਨਾ ਪੈਂਦਾ ਸੀ। ਤੇ ਸੋਨ-ਬਕਸ ਵਿਚ ਨਵੀਂ ਸੂਈ ਲਾਉਣੀ ਪੈਂਦੀ ਸੀ, ਸਪੀਕਰ ਵਾਲੇ ਜਦ । ਦੂਜੀ ਸੂਈ ਬਦਲਨੀ ਤਾਂ ਪਹਿਲੀ ਸੂਈ ਭੁੰਜੇ ਸੁੱਟ ਦੇਣੀ। ਅਸੀਂ ਉਹ ਝੱਟ ਚੁੱਕ ਲੈਣੀ। ਕਈ ਵਾਰ ਦੂਜੇ ਮੁੰਡਿਆਂ ਨਾਲ ਝਗੜਾ ਵੀ ਹੋ ਜਾਂਦਾ ਸੀ ਕਿ ਸੂਈ ਮੈਂ ਚੁੱਕਣੀ ਹੈ ਤੂੰ ਨਹੀਂ।

ਕਈ ਲੋਕਾਂ ਨੇ ਤਾਂ ਆਪਣੇ ਘਰ ਸੁਣਨ ਲਈ ਗ੍ਰਾਮੋਫੋਨ ਖਰੀਦ ਹੀ ਲਈਆਂ ਸਨ। ਤੇ ਜਦੋਂ ਜੀ ਕਰਨਾ ਗਾਣੇ ਸੁਣਨ ਲੱਗ ਪੈਣਾ ਸਾਡੇ ਸਾਮ ਨੇ ਵੀ ਘਰ ਗ੍ਰਾਮੋਫੋਨ (ਤਵਿਆਂ ਵਾਲੀ ਮਸ਼ੀਨ) ਰੱਖੀ ਹੋਈ ਸੀ। ਮੈਂ ਜਦੋਂ ਨਾਨਕੇ ਜਾਣਾਂ, ਮਾਮੇ ਨੂੰ ਕਹਿਣਾ-"ਮੈਨੂੰ ਤਵਿਆਂ ਵਾਲੀ ਮਸ਼ੀਨ ਲਾ ਦੇ, ਮੈਂ ਗਾਣੇ ਸੁਣਨੇ ਆਂ। ਮਾਮੇ ਨੇ ਝੱਟ ਚਾਬੀ ਭਰਨੀ ਤੇ ਗਾਣੇ ਲਾ ਦੇਣੇ। ਮੈਂ ਗਾਣੇ ਸੁਣੀ ਜਾਣੇ ਤੇ ਨਾਲ-ਨਾਲ ਗਾਈ ਵੀ ਜਾਣੇ। ਇਸ ਤਰ੍ਹਾਂ ਲੋਕ ਵੇਹਲੇ ਟਾਈਮ ਇਹ ਮਨੋਰੰਜਨ ਕਰਦੇ ਰਹਿੰਦੇ ਸਨ। ਮੇਰੇ ਕੋਲ 5-6 ਤਵੇ (ਰਿਕਾਟ) ਅੱਜ ਤੱਕ ਵੀ ਪਏ ਆ, ਸ਼ਾਇਦ ਕਿਸੇ ਟਰੰਕ ਵਿਚ ਪਏ ਹੋਣਾ ਜੀ ਕਰਦਾ ਰੇਡੀਓ ਸਟੇਸ਼ਨ ਤੇ ਦੇ ਆਵਾਂ। ਕਿਉਂਕਿ ਰੇਡੀਓ ਤੇ ਅਜੇ ਵੀ ਪੁਰਾਣੇ ਗਾਣੇ ਵੱਜਦੇ ਰਹਿੰਦੇ ਹਨ। ਫੇਰ ਸੋਚਦਾ ਹਾਂ- ਕੀ ਪਤਾ ਰੇਡੀਓ ਸਟੇਸ਼ਨ ਵਾਲੇ ਲੈਣ ਹੀ ਨਾ। ਇਸ ਤਰ੍ਹਾਂ ਗ੍ਰਾਮੋਫੋਨ ਵੀ ਲੋਕਾਂ ਲਈ ਇਕ ਮਨੋਰੰਜਨ ਦਾ ਸਾਧਨ ਸੀ।

ਹੁਣ ਸਮਾਂ ਬਦਲ ਗਿਆ ਸੀ ਗ੍ਰਾਮੋਫੋਨ ਨਾਲ ਰੇਡੀਓ ਵੀ ਆਗਿਆ। ਰੇਡੀਓ ਦੀ ਗੱਲ ਮੈਂ ਜਦੋਂ ਉਸਤਾਦ ਕੋਲੋਂ ਪੁੱਛੀ ਸੀ ਕਿ ਕਦੋਂ ਚਾਲੂ ਹੋਇਆ। ਤਾਂ ਤੀਜੇ ਦਿਨ ਉਸਤਾਦ ਹੋਰੀਂ ਇਹ ਖਬਰ ਲੈ ਆਏ ਕਿ - ਸ੍ਰੀਮਾਨ ਜੀ ਜਲੰਧਰ ਦਾ ਰੇਡੀਓ (ਆਕਾਸ਼ ਬਾਣੀ) 16 ਮਈ 1949 ਨੂੰ ਚਾਲੂ ਹੋਇਆ ਸੀ। ਮੈਨੂੰ ਇਹ ਜਾਣਕੇ ਬੜੀ ਖੁਸ਼ੀ ਹੋਈ। ਦਿੱਲੀ ਦਾ ਰੇਡੀਓ ਇਸ ਤੋਂ ਕਿਤੇ ਪਹਿਲਾਂ ਦਾ ਚਾਲੂ ਹੋ ਚੁਕਿਆ ਹੋਵੇਗਾ। ਰੇਡੀਓ ਤੇ ਖਬਰਾਂ ਵੀ ਸੁਣਨੀਆਂ ਤੇ ਦੁਪਹਿਰ ਨੂੰ ਇਕ ਵਜੇ ਗਾਣੇ ਤੇ ਰਾਤ ਨੂੰ ਵੀ ਲੋਕਾਂ ਦੀਆਂ ਫਰਮਾਇਸ਼ਾਂ ਪੂਰੀਆਂ ਹੋਣੀਆਂ। ਉਨ੍ਹਾਂ ਵੇਲਿਆਂ ਵਿਚ ਫਿਲਪਸ, ਮਰਫ਼ੀ, ਬੁਸ਼ ਤੇ ਇਕ ਦੋ ਹੋਰ ਕੰਪਨੀਆਂ ਰੇਡੀਓ ਤਿਆਰ ਕਰਦੀਆਂ ਹੁੰਦੀਆਂ ਸਨ। ਕਹਿਣਾ ਉਹ ਰੇਡੀਓ ਲਿਆਉਣਾ...... ਜਿਸ ਤੇ ਸਿਲੋਨ ਚਲਦਾ ਹੋਵੇ। ਕਿਉਂਕਿ ਉਹ ਸ੍ਰੀ ਲੰਕਾ ਤੋਂ

ਚਲਦਾ ਹੁੰਦਾ ਸੀ ਤੇ ਉਹ ਇਕ ਵਪਾਰਕ ਅਦਾਰਾ ਸੀ। ਜਿਸ ਤੇ ਹਰ ਤਰ੍ਹਾਂ ਦੇ ਸਾਮਾਨ, ਖਾਸ ਤੌਰ ਤੇ ਕਰੀਮਾਂ ਤੇ ਹੋਰ ਬਿਊਟੀ ਨੂੰ ਚਮਕਾਉਣ ਵਾਲੀਆਂ ਚੀਜ਼ਾਂ ਦੀ ਤੇ ਦੰਦਾਂ ਲਈ ਬਿਨਾਕਾ ਟੂਥ ਪੇਸਟ ਦੀਆਂ ਮਸ਼ਹੂਰੀਆਂ ਹੁੰਦੀਆਂ ਸਨ। ਵਿਚ ਵਿਚ ਫਿਲਮੀ ਗਾਣੇ ਵੀ ਲਾਏ ਜਾਂਦੇ ਸਨ। ਤੇ ਫਿਲਮਾਂ ਦੀ ਮਸ਼ਹੂਰੀ ਕਰਦੇ।

ਸਾਡੇ ਪਿੰਡ ਲੰਬੜਾਂ ਦੇ ਮੁੰਡੇ ਦਾ ਵਿਆਹ ਹੋਇਆ ਤਾਂ ਕੁੜੀ ਵਾਲਿਆਂ ਨੇ ਦਾਜ ਵਿਚ ਰੇਡੀਓ ਅਤੇ ਇਕ ਸਾਈਕਲ ਵੀ ਦਿੱਤਾ। ਵਿਆਹ ਤੋਂ ਦੂਜੇ ਦਿਨ ਜਦ ਉਨ੍ਹਾਂ ਨੇ ਬੈਟਰੀ ਨਾਲ ਚੱਲਣ ਵਾਲਾ ਫਿਲਪਸ ਰੇਡੀਓ ਲਾਇਆ ਤਾਂ ਪਿੰਡ ਦਾ ਜੋ ਨਿਆਣਾ ਸੀ, ਲੰਬੜਾਂ ਦੇ ਚੁਬਾਰੇ ਚੜ੍ਹ ਆਇਆ। ਸਾਰੇ ਇਕ ਤੋਂ ਇਕ ਮੂਹਰੇ ਹੋ ਕੇ ਬੈਠਣ ਤੇ ਬੜੇ ਗੌਰ ਨਾਲ ਰੇਡੀਓ ਸੁਣਨੇ। ਵਿਚ ਵਿਚ ਨਿਆਣੇ ਕਹਿਣ ਇਸ ਵਿਚ ਬੰਦੇ ਬਾੜੇ ਹੋਏ ਨੇ ਜਿਹੜੇ ਬੋਲਦੇ ਆ। ਫੇਰ ਪਿੰਡ ਦੀ ਪੰਚਾਇਤ ਨੂੰ ਇਕ ਵੱਡੇ ਅਟੈਚੀਕੇਸ ਵਰਗਾ ਰੇਡੀਓ ਸਰਕਾਰ ਵਲੋਂ ਮਿਲਿਆ। ਸ਼ਾਮ ਨੂੰ ਦਿਹਾਤੀ ਪ੍ਰੋਗਰਾਮ ਸੁਣਨ ਵਾਸਤੇ ਸਾਰਾ ਪਿੰਡ ਕੱਠਾ ਹੋ ਜਾਣਾ। ਬੜੀ ਰੂਹ ਨਾਲ ਖਬਰਾਂ ਸੁਣਨੀਆਂ ਤੇ ਉਸ ਤੋਂ ਬਾਅਦ ਗਾਣੇ ਸੁਣ ਕੇ ਖੁਸ਼ ਹੋ ਜਾਣਾ ਤੇ ਘਰ ਨੂੰ ਚਲੇ ਜਾਣਾ।

ਫੇਰ ਤਾਂ ਰੇਡੀਓ ਆਮ ਹੀ ਹੋ ਗਿਆ। ਘਰ-ਘਰ ਸਵੇਰੇ-ਦਪਹਿਰੇ-ਸ਼ਾਮੀ ਰੇਡੀਓ ਦੀਆਂ ਆਵਾਜ਼ਾਂ ਸੁਣਾਈ ਦੇਂਦੀਆਂ। 1970 ਵਿਚ ਮੇਰਾ ਵੀ ਵਿਆਹ ਹੋ ਗਿਆ। ਮੈਨੂੰ ਵੀ ਦਾਜ ਵਿਚ ਰੇਡੀਓ ਮਿਲਿਆ। ਆਕਾਸ਼ਬਾਣੀ ਜਲੰਧਰ ਨੇ ਇਕ ਹੋਰ ਸਟੇਸ਼ਨ ਚਾਲੂ ਕਰ ਦਿਤਾ- ਵਿਵਿਧ ਭਾਰਤੀ ਪ੍ਰੋਗਰਾਮ। ਓਥੋਂ ਗਾਣੇ ਹੀ ਆਉਂਦੇ ਹੁੰਦੇ ਸਨ। ਜਾਂ ਫਿਲਮਾਂ ਦੀ ਮਸ਼ਹੂਰੀ ਕਰਦਾ ਹੁੰਦਾ ਸੀ। ਲੰਬੜਦਾਰ ਰੇਡੀਓ ਮੇਰੇ ਕੋਲ 2000 ਸੰਨ ਤੱਕ ਰਿਹਾ ਤੇ ਉਸ ਤੇ ਖੂਬ ਗਾਣੇ ਸੁਣੇ। ਇਕ ਦਿਨ ਲੰਬੜਦਾਰ ਐਸਾ ਬਿਮਾਰ (ਖਰਾਬ) ਹੋਇਆ, ਮੁੜਦੇ ਸੂਤ ਨਾ ਆਇਆ।

ਹੁਣ ਪਿੰਡਾਂ ਸ਼ਹਿਰਾਂ ਦੇ ਵਿਰਲੇ ਵਾਂਜੇ ਲੋਕ ਬਦੇਸ਼ਾਂ ਨੂੰ ਜਾਣ ਪਏ। ਜਦੋਂ ਉਨ੍ਹਾਂ ਨੇ ਵਾਪਸ ਆਉਣਾ, ਨਾਲ ਟਰਾਂਜਿਸਟਰ ਰੇਡੀਓ ਲੈ ਕੇ ਆਉਣਾ । ਘਰ ਦੇ ਜੀਆਂ ਨੇ ਤਾਂ ਖੁਸ਼ ਹੋਣਾ ਸੀ, ਨਾਲ ਲਗਦੇ ਗੁਆਂਢੀ ਵੀ ਖੁਸ਼ ਹੋ ਜਾਣੇ। ਉਨ੍ਹਾਂ ਨੇ ਕਹਿਣਾ -ਚਲੋ ਹੁਣ ਗਾਣੇ ਤਾਂ ਸੁਣਿਆ ਕਰਾਂਗੇ। ਟੇਪ ਰਿਕਾਰਡਰ ਵਿਧ ਰੇਡੀਓ, ਬਾਹਰੋਂ ਆਏ ਲੋਕਾਂ ਦੇ ਘਰਾਂ ਵਿਚ ਆਮ ਹੋ ਗਏ। ਬਗਲ ਵਿੱਚ ਪਾਈ ਲੋਕ ਜਿਥੇ ਜਾਂਦੇ ਓਥੇ ਨਾਲ ਹੀ ਰੇਡੀਓ ਲਈ ਫਿਰਦੇ। ਜੱਟਾਂ ਦੇ ਇਕ ਮੁੰਡੇ ਨੂੰ ਮੈਂ ਟਰਾਂਜਿਸਟਰ ਝੋਟੇ ਦੇ ਸਿੰਗ ਵਿਚ ਪਾਇਆ ਹੋਇਆ ਵੀ ਦੇਖਿਆ, ਜਿਹੜਾ ਨਾਲੇ ਹਲ ਵਾਹ ਰਿਹਾ ਸੀ ਤੇ ਨਾਲੇ ਤੁਰਦਾ ਤੁਰਦਾ ਗਾਣੇ ਸੁਣ ਰਿਹਾ ਸੀ, ਮੈਂ ਸ਼ਹਿਰ ਜਲੰਧਰ ਕੰਮ ਤੇ ਜਾਣਾ ਤਾ ਛੋਟਾ ਟਰਾਂਜਿਸਟਰ ਨਾਲ ਰੱਖਣਾ ਤੇ ਮਜੇ ਨਾਲ ਗਾਣੇ ਸੁਣੀ ਜਾਣੇ ਤੇ ਨਾਲੇ ਸਾਈਕਲ ਚਲਾਈ ਜਾਣਾ। ਜੇ ਕਿਤੇ ਬਜ਼ਾਰ ਨੂੰ ਜਾਣਾ ਤਾਂ ਦੁਪਹਿਰ ਨੂੰ ਪੂਰਾ ਗਾਣਾ ਦੁਕਾਨਾਂ ਤੇ ਲੱਗੇ ਰੇਡੀਓ ਤੋਂ ਹੀ ਸੁਣੀ ਜਾਂਣਾ।

ਹੁਣ ਮਨੋਰੰਜਨ ਦਾ ਇਕ ਹੋਰ ਸਾਧਨ ਆਗਿਆ- ਟੈਲੀਵਿਜ਼ਨ। ਪਿੰਡਾਂ ਸ਼ਹਿਰਾਂ ਵਿਚ ਜਿਸ ਘਰ ਟੈਲੀ ਹੋਣਾ, ਉਥੇ ਆਂਢੀਆਂ-ਗੁਆਂਢੀਆਂ ਦੀਆਂ ਭੀੜਾਂ ਲੱਗੀਆਂ ਰਹਿਣੀਆਂ। ਘਰ ਦੇ , ਬੜੇ ਚਾਅ ਨਾਲ ਵੇਖਣ ਆਇਆ ਨੂੰ, ਚਾਹ ਵੀ ਪਿਆਉਂਦੇ ਹੁੰਦੇ ਸਨ। ਜਿਸ ਵੇਲੇ ਟੈਲੀ ਆਮ ਹੋ ਗਏ, ਫਿਰ ਕੋਈ ਵੀ ਕਿਸੇ ਦੇ ਘਰ ਨਾ ਜਾਂਦਾ। ਰਾਤ ਨੂੰ ਰਜਾਈ ਵਿਚ ਬੈਠ ਕੇ ਅਨੰਦ ਨਾਲ ਟੈਲੀ ਦੇਖਦਾ ਤੇ ਨਾਲੇ ਸੁਣਦਾ। ਇਹ ਰੁਝਾਨ ਅੱਜ ਕਲ ਵੀ ਜਾਰੀ ਹੈ।

ਹੁਣ ਤਾਂ ਮਨੋਰੰਜਨ ਦੇ ਸਾਧਨ ਇੰਨੇ ਹਨ ਕਿ ਹਰ ਇਕ ਦੇ ਕੋਲ ਤਿੰਨ ਤਿੰਨ ਮੋਬਾਇਲ ਸੈੱਟ ਜੇਬ੍ਹ ਵਿਚ ਰੱਖੇ ਹੋਏ ਹਨ। ਜੋ ਮਰਜ਼ੀ-ਚੰਗਾ-ਮੰਦਾ-ਸਭ ਲੁੱਚ-ਪੋਚ ਦੇਖੀ ਜਾਓ।

ਲੋਕ ਰੇਡੀਓ ਸੁਣਨਾ ਹੀ ਹਟ ਗਏ। ਫਿਰ ਰੇਡੀਓ ਵਾਲਿਆਂ ਨੇ ਇਕ ਹੋਰ ਕਾਢ ਕੱਢੀ-ਐਫ.ਐਮ ਰੇਡੀਓ ਚਾਲੂ ਕਰ ਦਿੱਤੇ। ਐਫ.ਐਮ. ਤੇ ਨਾਲੇ ਗੱਲਾਂ ਤੇ ਨਾਲੇ ਗੀਤ ਆਈ ਜਾਂਦੇ ਹਨ। ਇਹ ਕੰਮ ਪ੍ਰਾਈਵੇਟ ਚੈਨਲ ਵੀ ਕਰਦੇ ਹਨ, ਆਪਣੇ ਆਪਣੇ ਰੇਡੀਓ ਚਲਾਕੇ। ਮਸ਼ਹੂਰੀਆਂ ਵਾਲਿਆਂ ਕੋਲੋਂ ਪੈਸੇ ਲੈਕੇ।

ਮੇਰਾ ਟਰਾਂਜਿਸਟਰ ਕਦੋਂ ਦਾ ਖਰਾਬ ਪਿਆ ਹੈ, ਜਦੋਂ ਵੀ ਕਿਸੇ ਰੇਡੀਓ ਦੇ ਕਾਰੀਗਰ ਕੋਲ ਜਾਂਦਾ ਹਾਂ। ਉਹ ਕਹਿ ਦਿੰਦਾ ਹੈ-ਕੀ ਕਰੀਏ ਜਨਾਬ, ਅੱਜ ਕਲ, ਰੇਡੀਓ ਦਾ ਗਾਹਕ ਤਾ ਘੱਟ ਹੀ ਆਉਂਦਾ ਹੈ, ਤੁਸੀਂ ਵੀ ਐਫ.ਐਮ. ਨਵਾਂ ਹੀ ਲੈ ਲਓ। ਨਾਲੇ ਹੁਣ ਇਸ ਵਿਚਲੀਆਂ ਟਿਊਬਾਂ ਨਹੀਂ ਮਿਲਦੀਆਂ।

ਟੈਲੀਵੀਜ਼ਨ ਦੀ ਗੱਲ ਸੁਣ ਲਓ-ਪਹਿਲਾਂ ਤਾਂ ਬੜੇ ਚਾਅ ਨਾਲ ਬੈਠ ਕੇ ਘਰ ਦੇ ਸਾਰੇ ਜੀਅ ਇਕ ਚੈਨਲ ਦੇਖਦੇ ਹੁੰਦੇ ਸਨ। ਜਦ ਦੇ ਕੇਬਲ ਟੀ.ਵੀ.ਚੈਨਲ ਚੱਲ ਪਏ ਹਨ, ਘਰ ਦੇ ਸਭ ਜੀਆਂ ਦਾ ਵੱਖਰਾ ਵੱਖਰਾ ਪਸੰਦੀਦਾ ਚੈਨਲ ਹੈ। ਕੋਈ ਕਹਿੰਦਾ ਹੈ ਸਟਾਰ ਪਲਸ ਲਾਉਣਾ, ਕੋਈ ਕਹਿੰਦਾ ਜੀ.ਟੀ.ਵੀ.। ਸਾਡੇ ਘਰਵੀ ਇਹੋ ਹਾਲ ਹੈ । ਸਾਨੂੰ ਬੁੜਿਆਂ ਨੂੰ ਕੌਣ ਪੁੱਛਦਾ... ਹਾਰ ਕੇ ਟੈਲੀ ਘੱਟ ਹੀ ਦੇਖੀਦਾ ਹੈ, ਕਿਉਂਕਿ ਹਰ ਇਕ ਵੱਖਰੀ ਪਸੰਦ ਹੈ। ਮੈਂ ਤਾਂ ਹੁਣ ਰੇਡੀਓ ਈ ਸੁਣਦਾ ਹਾਂ। ਮੇਰਾ ਪਸੰਦੀਦਾ ਸਟੇਸ਼ਨ ਹੈ ਵਿਵਿਧ ਭਾਰਤੀ। ਇਥੇ ਬੀਤੇ ਸਮੇਂ ਦੀਆਂ ਫਿਲਮਾ ਦੇ ਗੀਤ ਬਹੁਤ ਵੱਧੀਆ ਆਉਂਦੇ ਹਨ। ਨਾਲੇ ਰੇਡੀਓ ਦੀ ਇਕ ਖਾਸ ਗੱਲ ਇਹ ਹੈ ਕਿ ਇਸਨੂੰ ਦੇਖਣਾ ਨਹੀਂ ਪੈਂਦਾ,ਨਾਲੇ ਕੰਮ ਕਰੀ ਜਾਓ ਤੇ ਨਾਲੇ ਗੀਤ ਸੁਣੀ ਜਾਓ

ਮੇਰਾ ਇਕ ਦੋਸਤ ਕਮਲਜੀਤ ਸਪੇਨ ਰਹਿੰਦਾ ਹੈ। ਉਸਨੇ ਇਧਰ ਆਪਣੇ ਪਿੰਡ ਆਉਣਾ ਸੀ। ਮੈਨੂੰ ਫੋਨ ਆਇਆ, ਕਹਿੰਦਾ-" ਭਾਜੀ , ਜੇ ਤੁਹਾਨੂੰ ਕੋਈ ਚੀਜ਼ ਚਾਹੀਦੀ ਹੈ ਤਾਂ ਮੈਨੂੰ ਦੱਸੋ। ਮੈਂ ਆਉਂਦਾ ਹੋਇਆ ਲੈ ਆਵਾਂਗਾ।" ਮੈਂ ਛਛੋਪੀਜੇ ਵਿਚ ਪੈ ਗਿਆ, ਕੀ ਮੰਗਵਾਈਏ। ਮੈਂ ਉਸਨੂੰ ਕਿਹਾ," ਯਾਰਾ ਕੁਝ ਨਹੀ ਚਾਹੀਦਾ, ਬੱਸ ਤੇਰੇ ਮਿਲਣ ਦੀਆਂ ਤਾਘਾਂ ਨੇ ਛੇਤੀ ਆ ਤੈਨੂੰ ਮਿਲ ਲਵਾਂ।" "ਨਹੀ ਕੁਝ ਤਾ ਦੱਸ।" " ਅੱਛਾ ਜੇ ਤੂੰ ਬਹੁਤ ਕਹਿੰਨਾ ਏ ਤਾਂ ਇਕ ਹੱਥ ਵਿਚ ਫੜਨ ਵਾਲਾ ਰੇਡੀਓ ਲੈ ਆਵੀਂ। ਜਦੋਂ ਅਜੇ ਕਮਲਜੀਤ ਪਹਿਲਾਂ ਗਿਆ ਸੀ ਤਾਂ ਉਸਨੇ ਮੈਨੂੰ ਤੋਹਫੇ ਵਜੋਂ ਇਕ ਟਾਈਮਪੀਸ ਲਿਆ ਕੇ ਦਿੱਤਾ ਸੀ, ਜਿਹੜਾ ਤਾਪਮਾਨ ਵੀ ਦੱਸਦਾ ਹੈ ਅਤੇ ਸਿੱਲ੍ਹ ਵੀ ਦੱਸਦਾ ਹੈ- ਉਹ ਅੱਜ ਵੀ ਮੇਰੇ ਘਰ ਦੀ ਸਜਾਵਟ ਹੈ। ਉਸ ਦਾ ਇਹ ਤੋਹਫਾ ਹਮੇਸ਼ਾ ਮੇਰੀ ਨਜ਼ਰ ਸਾਹਮਣੇ ਰਹਿੰਦਾ ਹੈ।

ਪਿਛਲੇ ਨਵੰਬਰ ਮਹੀਨੇ ਜਦੋਂ ਕਮਲਜੀਤ ਇਧਰ ਆਇਆ ਤੇ ਉਚੇਚੇ ਤੌਰ ਤੇ ਉਹ ਮੇਰੇ ਘਰ ਆਇਆ ਤੇ ਉਸਦੇ ਹੱਥ ਵਿਚ ਇਕ ਡੱਬਾ ਸੀ। ਆਏ ਮਹਿਮਾਨ ਦੀ ਸੇਵਾ ਕਰਨ ਤੋਂ ਬਾਅਦ ਕਮਲਜੀਤ ਨੇ ਡੱਬਾ ਖੋਲ ਕੇ ਇਕ ਛੋਟਾ ਜਿਹਾ ਐਫ. ਐਮ. ਰੇਡੀਓ ਮੇਰੇ ਹੱਥ ਤੇ ਰੱਖ ਦਿਤਾ। ਰੇਡੀਓ ਦੇਖਕੇ ਮੈਂ ਬਹੁਤ ਖੁਸ਼ ਹੋਇਆ ਤੇ ਉਸਦਾ ਧੰਨਵਾਦ ਕੀਤਾ। ਦੋ ਮਹੀਨੇ ਹੋ ਗਏ ਹਨ, ਮੈਂ ਆਪਣੇ ਰੇਡੀਓ ਨੂੰ ਸਵੇਰੇ ਗੁਰਬਾਣੀ ਸੁਣਨ ਲਈ ਅਤੇ ਰਾਤ ਨੂੰ ਖਬਰਾਂ ਤੇ ਦੇਰ ਰਾਤ ਤੱਕ ਫਿਲਮੀ ਪੁਰਾਣੇ ਗਾਣੇ ਪਹਿਲਾਂ ਵਿਵਿਧ ਭਾਰਤੀ ਤੇ ਫਿਰ ਆਲ ਇੰਡੀਆ ਰੇਡੀਓ ਦੀ ਉਰਦੂ ਸਰਵਿਸ ਤੋਂ ਸੁਣਦਾ ਹਾਂ ਤੇ ਸੁਣਦੇ ਸੁਣਦੇ ਉਸ ਪੁਰਾਣੀ ਦੁਨੀਆਂ ਵਿਚ ਪਹੁੰਚ ਜਾਂਦਾ ਹੈ, ਜਦੋਂ ਸਿਰਫ ਰੇਡੀਓ ਤੇ ਹੀ ਮਨੋਰੰਜਨ ਹੁੰਦਾ ਸੀ। ਟੈਲੀਵੀਜ਼ਨ ਅਜੇ ਨਹੀਂ ਆਏ ਸਨ। ਗਾਣੇ ਸੁਣਦਾ ਸੁਣਦਾ ਸੌਂ ਜਾਂਦਾ ਹਾਂ।

98153-04011

# TOP TRAK

new generation bikes

NEW range for all ages

TT 001 · TT 003 · TT 018 · TT 002 · TT 023 · TT 005 · TT 022 · TT 006 · TT 014 · TT 051 · TT 054 · TT 052 · TT 064 · TT 058 · TT 071 · TT 101

new







# PARTAP ENGINEERS

**AN ISO 9001 COMPANY**

BHAGWAN CHOWK, LUDHIANA - 141 003 (INDIA)

Tel : 91-161-2533276, 2540209 FAX : 91-161-2533273

E-MAIL : gspartap@glide.net.in

Website : www.partapexports.com

ਸਰਦਾਰ ਜੱਸਾ ਸਿੰਘ ਰਾਮਗੜ੍ਹੀਏ ਦੇ ਜਨਮ ਦਿਹਾੜੇ ਤੇ ਜਥੇਦਾਰ ਗੁਰਦੇਵ ਸਿੰਘ ਪਨੇਸਰ
ਦਾ ਸਨਮਾਨ ਕਰਦੇ ਹੋਏ ਪੰਜਾਬੀ ਕਵੀ ਚਰਨ ਸੀਚੇਵਾਲਵੀ ਅਤੇ ਹੋਰ

# ਸਰਵਸ਼ਕਤੀਮਾਨ ਨੂੰ ਜੀਵਨ ਸਾਥਣ ਦਾ ਸਦੀਵੀ ਵਿਛੋੜਾ



ਬੀਬੀ ਗੁਰਮੀਤ ਕੌਰ

ਨਵੀ ਦਿੱਲੀ 19 ਮਈ 2016 ਦਿਨ ਵੀਰਵਾਰ ਨੂੰ ਪ੍ਰਸਿਧ ਪੱਤਰਕਾਰ ਸਰਵ ਸ਼ਕਤੀਮਾਨ ਸਿੰਘ ਹੋਰਾ ਨੂੰ ਉਨ੍ਹਾਂ ਦੀ ਜੀਵਨ ਸਾਥਣ ਬੀਬੀ ਗੁਰਮੀਤ ਕੌਰ ਮੀਤ ਸਦੀਵੀ ਵਿਛੋੜਾ ਦੇ ਗਏ ਹਨ। ਉਹ 65 ਕੁ ਵਰ੍ਹਿਆਂ ਦੇ ਸਨ। ਕੱਲ੍ਹ ਰਾਤੀਂ ਉਨ੍ਹਾਂ ਨੂੰ ਉਨ੍ਹਾਂ ਦੇ ਨਿਵਾਸ ਰਾਜਾ ਗਾਰਡਨ ਵਿਖੇ ਦਿਲ ਵਿਚ ਕੋਈ ਤਕਲੀਫ ਜਿਹੀ ਪੈਦਾ ਹੋਈ। ਫੌਰਨ ਨੇੜੇ ਕੁਕਰੇਜਾ ਹਸਪਤਾਲ ਟੈਗੋਰ ਗਾਰਡਨ ਲਿਜਾਇਆ ਗਿਆ ਪਰ ਸਵਾਸਾਂ ਦੀ ਪੂੰਜੀ ਖਤਮ ਹੋ ਚੁਕੀ ਸੀ। ਸੋ ਬਚਣ ਦਾ ਕੋਈ ਢੋ ਨਈ ਢੁਕਿਆ। ਬੀਬੀ ਗੁਰਮੀਤ ਕੌਰ ਨਾਮਧਾਰੀ ਪੰਥ ਦੇ ਪ੍ਰਸਿਧ ਵਿਦਵਾਨ, ਬੁਲਾਰੇ, ਸਾਹਿਤਕਾਰ ਸੰਤ ਮੰਗਲ ਸਿੰਘ ਲਾਇਲਪੁਰੀ ਦੀ ਸਭ ਤੋਂ ਛੋਟੀ ਨੂੰਹ ਸੀ ਤੇ ਬੀਬੀ ਜੀ ਦੇ ਪਿਤਾ ਸੰਤ ਸੁਰਜੀਤ ਸਿੰਘ ਖੁਰਾਨਾ ਵੀ ਲਿਖਾਰੀ ਸਨ। ਸੋ ਗੁਰੂ ਘਰ ਨਾਲ ਸ਼ਰਧਾ ਪੂਰਨ ਸੰਬੰਧ ਅਤੇ ਲਿਖਣ ਪੜ੍ਹਨ ਦਾ ਮਹੌਲ ਤਾਂ ਉਨ੍ਹਾਂ ਨੂੰ ਵਿਰਸੇ ਵਿਚ ਹੀ ਮਿਲਿਆ ਸੀ। ਉਹ ਆਪ ਵੀ ਵਧੀਆ ਕਵਿਤਾਵਾਂ ਲਿਖਦੇ ਸਨ ਅਤੇ ਨਾਮਧਾਰੀ ਮੇਲਿਆਂ ਵਿਚ ਸੁਣਾਕੇ ਪ੍ਰਸੰਸਾ ਦੇ ਪਾਤਰ ਬਣਦੇ ਸਨ। ਉਨ੍ਹਾਂ ਦੇ ਪਤੀ ਸਰਵਸ਼ਕਤੀਮਾਨ ਸਿੰਘ ਲੰਮੇ ਸਮੇਂ- ਤੋਂ ਵਰਤਮਾਨ ਹਿੰਦੂਸਤਾਨ ਦੀ ਸੰਪਾਦਨਾ ਕਰ ਰਹੇ ਆਪਣੇ ਪਿਤਾ ਪੁਰਖੀ ਵਿਰਸੇ ਨੂੰ ਸੰਭਾਲੀ ਬੈਠੇ ਹਨ। ਇਨ੍ਹਾਂ ਦੀਆਂ ਤਿੰਨ ਬੱਚੀਆਂ ਹਨ। ਬੀਬੀ ਜੀ ਦੀ ਦੇਹ ਦਾ ਸਸਕਾਰ 21 ਮਈ 2016 ਨੂੰ ਪੰਜਾਬੀ ਬਾਗ ਸ਼ਮਸ਼ਾਨ ਭੂਮੀ ਵਿਚ ਕੀਤਾ ਗਿਆ। ਸਤਿਗੁਰੂ ਜੀ ਕਿਰਪਾ ਕਰਨ ਉਨ੍ਹਾਂ ਦੀ ਆਤਮਾ ਨੂੰ ਸਦੀਵ ਕਾਲ ਲਈ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਅਤੇ ਪਿਛੇ ਪਰਿਵਾਰ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ। ਬੀਬੀ ਜੀ ਦੀ ਯਾਦ ਵਿੱਚ ਸਧਾਰਨ ਪਾਠ ਦਾ ਭੋਗ ਅਤੇ ਅੰਤਿਮ ਅਰਦਾਸ ਨਾਮਧਾਰੀ ਗੁਰਦੁਆਰਾ ਰਮੇਸ਼ ਨਗਰ ਨਵੀਂ ਦਿੱਲੀ ਵਿੱਖੇ 28-5-2016 ਨੂੰ ਪਾਇਆ ਗਿਆ। ਅਦਾਰਾ ਵਰਿਆਮ ਇਸ ਦੁੱਖ ਘੜੀ ਵਿੱਚ ਸਰਵਸ਼ਕਤੀਮਾਨ ਪਰਿਵਾਰ ਨਾਲ ਆਪਣਾ ਹਾਰਦਿਕ ਦੁੱਖ ਸਾਂਝਾ ਕਰਦਾ ਹੈ।

